## ਵਿਸ਼ਾ ਸੂਚੀ

## ਬਿਦਾਅਤ ਬਾਰੇ ਕੁੱਝ ਅਹਿਮ ਉਸੂਲ

1. ਦੀਨ ਬਣਾਉਣਾ ਸਿਰਫ਼ ਅੱਲ੍ਹਾ ਤਾਅਲਾ ਦਾ ਕੰਮ ਹੈ।
2. ਅੱਲ੍ਹਾ ਤਾਅਲਾ ਨੇ ਦੀਨ ਮੁਕੰਮਲ ਕਰ ਦਿੱਤਾ ਹੈ।
(ਮਤਲਬ ਅੱਲ੍ਹਾ ਤਾਅਲਾ ਨੇ ਇਹ ਕੰਮ ਪੂਰਾ ਕਰ ਦਿੱਤਾ ਹੈ, ਇਸ ਵਿੱਚ ਕੋਈ ਘਾਟ ਨਹੀਂ ਛੱਡੀ,ਅਤੇ ਨਬੀ (ﷺ) ਨੇ ਸਾਡੇ ਤੱਕ ਮੁਕੰਮਲ ਦੀਨ ਪਹੁੰਚਾ ਦਿੱਤਾ ਹੈ।)
3. ਅੱਲ੍ਹਾ ਤਾਅਲਾ ਨੇ ਕਿਸੇ ਨੂੰ ਵੀ ਦੀਨ ਬਣਾਉਣ ਅਤੇ ਇਸ ਵਿੱਚ ਕੋਈ ਵਾਧ-ਘਾਟ ਕਰਨ ਦੀ ਇਜਾਜ਼ਤ ਨਹੀਂ ਦਿੱਤੀ।
4. ਅਗਰ ਫਿਰ ਵੀ ਕੋਈ ਦੀਨ ਵਿੱਚ ਬਿਦਾਅਤ (ਕੋਈ ਵਾਧ-ਘਾਟ) ਕਰਦਾ ਹੈ ਤਾਂ ਉਹ ਮਰਦੂਦ ਹੈ।

### 1. ਦੀਨ ਬਣਾਉਣਾ ਸਿਰਫ਼ ਅੱਲ੍ਹਾ ਤਾਅਲਾ ਦਾ ਕੰਮ ਹੈ।

(1) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੁਕਮ (ਨਿਰਣਾ ਜਾਂ ਕਾਨੂੰਨ ਬਣਾਉਣਾ, ਦੀਨ ਬਣਾਉਣਾ) ਅੱਲ੍ਹਾ ਤੋਂ ਬਿਨਾਂ ਹੋਰ ਕਿਸੇ ਲਈ ਨਹੀਂ ਹੈ
12:40

ਹੁਕਮ (ਵਿਧਾਨ, ਕਾਨੂੰਨ, ਨਿਰਣਾ) ਅੱਲ੍ਹਾ ਤੋਂ ਬਿਨਾਂ ਹੋਰ ਕਿਸੇ ਲਈ ਨਹੀਂ ਹੈ
[ਵਿਧਾਨ ਸਿਰਫ਼ ਅੱਲ੍ਹਾ ਲਈ ਹੈ
ਆਗਿਆਕਾਰੀ ਕੇਵਲ ਅੱਲ੍ਹਾ ਦੀ ਹੈ
ਅੱਲ੍ਹਾ ਤੋਂ ਬਿਨਾਂ ਕੋਈ ਹੁਕਮ (ਚਲਾਉਣ ਵਾਲਾ) ਨਹੀਂ ਹੈ
ਹਰ ਹੁਕਮ ਅਤੇ ਫੈਸਲੇ ਦਾ ਮਾਲਕ ਕੇਵਲ ਅੱਲ੍ਹਾ ਹੈ
ਹੁਕਮ ਅੱਲ੍ਹਾ ਤੋਂ ਬਿਨਾਂ ਕਿਸੇ ਦਾ ਨਹੀਂ
ਹੁਕੂਮਤ ਸਿਰਫ਼ ਅੱਲ੍ਹਾ ਲਈ ਹੈ]

ਅਤੇ ਇਹ ਇੱਕ ਅਜਿਹੀ ਗੱਲ ਜੋ ਇਸਲਾਮ ਨੂੰ ਬਾਕੀ ਸਾਰੇ ਧਰਮਾਂ ਨਾਲੋਂ ਅਲੱਗ ਕਰਦੀ ਹੈ। ਅਸੀਂ ਮੁਸਲਮਾਨ ਇਸ ਗੱਲ ਉੱਪਰ ਫਖ਼ਰ ਮਹਿਸੂਸ ਕਰਦੇ ਹਾਂ ਕਿ ਸਾਡਾ ਦੀਨ ਅੱਲ੍ਹਾ ਤਾਅਲਾ ਦੀ ਤਰਫ ਤੋਂ ਨਾਜਿਲ ਕਰਦਾ ਹੈ (ਉਤਾਰਿਆ ਗਿਆ ਹੈ)
ਅਤੇ ਜਿਵੇਂ ਇਹ ਉਤਾਰਿਆ ਗਿਆ ਸੀ ਹੂ ਬ ਹੂ ਕਿਆਮਤ ਤੱਕ ਇਸੇ ਤਰ੍ਹਾਂ ਮਹਿਫੂਜ਼ ਰਹੇਗਾ।

ਇਸਲਾਮ ਨੂੰ ਛੱਡ ਕੇ ਦੁਨੀਆਂ ਵਿੱਚ ਦੋ ਤਰ੍ਹਾਂ ਦੇ ਧਰਮ (ਦੀਨ) ਹਨ, ਇੱਕ ਉਹ ਜੋ ਖੁਦ ਇਨਸਾਨਾ ਵੱਲੋਂ ਆਪ ਹੀ ਘੜ ਲਏ ਗਏ ਹਨ।

ਦੂਸਰੇ ਉਹ ਜੋ ਅੱਲ੍ਹਾ ਤਾਅਲਾ ਦੇ ਨਾਜਿਲ ਕਰਦਾ ਦੀਨ ਨੂੰ ਹੀ ਵਿਗਾੜ ਕੇ ਬਣਾਏ ਗਏ ਹਨ, ਜਿਵੇਂ ਕਿ ਯਹੂਦੀਆਂ ਅਤੇ ਈਸਾਈਆਂ ਨੇ ਆਪਣੇ ਨਬੀਆਂ ਦੀ ਵਫ਼ਾਤ ਤੋਂ ਬਾਅਦ ਕੀਤਾ, ਇਹਨਾਂ ਦੇ ਉੱਲਮਾ, ਦਰਵੇਸ਼ਾਂ ਅਤੇ ਸੂਫੀ ਬਜ਼ੁਰਗਾਂ ਨੇ ਅਸਲ ਦੀਨ ਨੂੰ ਵਿਗਾੜ ਕੇ, ਉਸ ਵਿੱਚ ਬਹੁਤ ਸਾਰੀਆਂ (ਅਕੀਦੇ ਅਤੇ ਅਮਲਾਂ) ਦੀਆਂ ਤਬਦੀਲੀਆਂ ਕਰਕੇ, ਇਸਨੂੰ ਅਸਲ ਦੀਨ ਤੋਂ ਬਦਲ ਕੇ ਆਪਣੇ ਨਵੇਂ ਹੀ ਦੀਨ ਬਣਾ ਲਏ। ਅਤੇ ਨਬੀ ਦੀ ਇੱਕ ਪੇਸ਼ਨਗੋਈ (ਜੋ ਇਹਨਾਂ ਹਦੀਸਾਂ ਵਿੱਚ ਦੇਖੀ ਜਾ ਸਕਦੀ ਹੈ। ਸਹੀ ਬੁਖ਼ਾਰੀ 3456 ,7320 ਸਹੀ ਮੁਸਲਿਮ 2669)
ਦੇ ਮੁਤਾਬਿਕ ਇਸ ਉੱਮਤ ਵਿੱਚ ਵੀ ਅਜਿਹੇ ਲੋਕ ਹੋਣਗੇ ਜੋ ਦੀਨ ਵਿੱਚ ਹਰ ਉਹ ਕੰਮ ਕਰਨਗੇ ਜੋ ਯਹੂਦੀਆਂ ਅਤੇ ਈਸਾਈਆਂ ਨੇ ਕੀਤਾ ਸੀ, ਅਤੇ ਜਿਸ ਤਰ੍ਹਾਂ ਯਹੂਦੀਆਂ ਅਤੇ ਈਸਾਈਆਂ ਦੇ ਉੱਲਮਾ, ਦਰਵੇਸ਼ਾਂ ਅਤੇ ਸੂਫੀ ਬਜ਼ੁਰਗਾਂ ਨੇ ਅਸਲ ਦੀਨ ਨੂੰ ਵਿਗਾੜ ਕੇ ਆਪਣਾ ਇੱਕ ਨਵਾਂ ਹੀ ਦੀਨ ਬਣਾ ਲਿਆ, ਇਸੇ ਤਰ੍ਹਾਂ ਇਸ ਉੱਮਤ ਦੇ ਵੀ ਕੁੱਝ ਲੋਕਾਂ ਨੇ ਅਸਲ ਦੀਨ ਇਸਲਾਮ ਨੂੰ ਵਿਗਾੜ ਕੇ ਜਾਂ ਇਸ ਵਿੱਚ ਤਬਦੀਲੀਆਂ ਕਰਕੇ ਆਪਣਾ ਇੱਕ ਨਵਾਂ ਹੀ ਦੀਨ ਬਣਾ ਲਿਆ ਹੈ। ਇਸਦੀ ਸਭ ਤੋਂ ਸਾਫ ਅਤੇ ਸਪੱਸ਼ਟ ਉਦਾਹਰਨ ਸੂਫ਼ੀਅਤ ਹੈ।

ਇਹਨਾਂ ਲੋਕਾਂ ਨੇ ਦੀਨ ਦੀ ਹਰ ਇੱਕ ਇਸਤੀਲਾਹ (term) ਨੂੰ ਬਦਲ ਕੇ ਆਪਣੀਆਂ ਹੀ ਇਸਤੀਲਾਹਾਤ (terms) ਬਣਾ ਰੱਖੀਆਂ ਹਨ।

ਜਿਵੇਂ ਵਿਲਾਇਤ, ਤਰੀਕਤ, ਸੁਲੂਕ, ਇਨਾਇਤ, ਇਜਾਜ਼ਤ, ਬੈਅਤ, ਫ਼ੈਜ਼, ਮੁਰਾਕਬਾ, ਚਿੱਲਾ, ਸਿਮਾਂ, ਰਕਸ, ਹਾਲ, ਵਜਦ, ਉਰਸ, ਚਿਹਲਮ, ਚਾਦਰ-ਪੌਸ਼ੀ, ਮਿਲਾਦ, ਕਬਰ ਦਾ ਗ਼ੁਸਲ, ਅਤੇ ਇਸਤੋਂ ਇਲਾਵਾ ਹੋਰ ਬੇਸ਼ੁਮਾਰ ਗੁੰਮਰਾਹੀਆਂ

ਸ਼ਾਮਿਲ ਕਰ ਰੱਖੀਆਂ ਹਨ। ਇਸ ਤਰ੍ਹਾਂ ਇਹਨਾਂ ਲੋਕਾਂ ਨੇ ਇਸਲਾਮ ਦੇ ਲਿਬਾਦੇ ਵਿੱਚ ਆਪਣਾ ਇੱਕ ਨਵਾਂ ਹੀ ਦੀਨ ਬਣਾ ਰੱਖਿਆ ਹੈ।
ਇਸ ਲਈ ਸੂਫ਼ੀਅਤ ਇਸਲਾਮ ਦੇ ਲਿਬਾਦੇ ਵਿੱਚ ਇਸਲਾਮ ਦੇ ਉਲਟ ਇੱਕ ਨਵਾਂ ਹੀ ਦੀਨ ਹੈ। ਸੂਫ਼ੀਅਤ ਨੂੰ ਜਾਨਣ ਵਾਲਿਆਂ ਲਈ ਇਹ ਗੱਲ ਬਿਲਕੁਲ ਸਪੱਸ਼ਟ ਹੈ, ਬਲਕਿ ਇਸ ਗੱਲ ਦਾ ਇਕਰਾਰ ਤੁਸੀਂ ਉਹਨਾਂ ਗੈਰ-ਮੁਸਲਿਮਾਂ ਦੀ ਕਿਤਾਬਾਂ ਵਿੱਚ ਵੀ ਦੇਖ ਸਕਦੇ ਹੋ, ਜੋ ਦੁਨੀਆਂ ਦੇ ਅਲੱਗ ਅਲੱਗ ਧਰਮਾਂ ਬਾਰੇ ਅਧਿਐਨ ਅਤੇ ਖੋਜ ਕਰਦੇ ਹਨ।
ਇਸ ਲਈ ਕਿਹਾ ਜਾਂਦਾ ਹੈ ਕਿ ਜਿਸਨੇ ਸੂਫ਼ੀਅਤ ਤੋਂ ਦੂਰੀ ਇੱਖਤਿਆਰ ਕਰ ਲਈ ਉਸਨੇ ਅੱਧੀ ਖੈਰ ਪਾ ਲਈ, ਅਤੇ ਜਿਸਨੇ ਇਸ ਦੂਰੀ ਤੋਂ ਬਾਅਦ ਮਨਹਜ ਏ ਸਲਫ਼ ਨੂੰ ਆਪਣਾ ਲਿਆ ਉਸਨੇ ਪੂਰੀ ਖੈਰ ਪਾ ਲਈ। ਇਸ ਲਈ ਹੇ ਮੇਰੇ ਭਰਾਵੋ ! ਆਓ ਆਪਾਂ ਸਾਰੇ ਮਿਲਕੇ ਅੱਲ੍ਹਾ ਦੀ ਰੱਸੀ (ਕੁਰਆਨ ਅਤੇ ਹਦੀਸ) ਨੂੰ ਮਜਬੂਤੀ ਨਾਲ ਫੜ੍ਹ ਲਈਏ, ਅਤੇ ਦੁਨੀਆ ਤੇ ਆਖਿਰਤ ਵਿੱਚ ਕਾਮਯਾਬੀ ਹਾਸਿਲ ਕਰ ਲਈਏ।

(2) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਉਹ (ਅੱਲ੍ਹਾ ਤਾਅਲਾ) ਆਪਣੇ ਹੁਕਮ ਵਿੱਚ ਕਿਸੇ ਇੱਕ ਨੂੰ ਵੀ ਸ਼ਰੀਕ ਨਹੀਂ ਕਰਦਾ
(18:40)

[ਅਤੇ ਉਹ ਆਪਣੇ ਵਿਧਾਨ ਵਿੱਚ ਕਿਸੇ ਨੂੰ ਵੀ ਸਾਂਝੀ ਨਹੀਂ ਬਣਾਉਂਦਾ
ਉਹ ਆਪਣੇ ਫੈਸਲੇ ਅਤੇ ਨਿਯਮ ਵਿੱਚ ਕਿਸੇ ਨੂੰ ਵੀ ਹਿੱਸੇਦਾਰ ਨਹੀਂ ਬਣਾਉਂਦਾ
ਉਹ ਆਪਣੇ ਨਿਰਣੇ ਅਤੇ ਉਸਦੇ ਨਿਯਮ ਵਿੱਚ ਕਿਸੇ ਨੂੰ ਵੀ ਸ਼ਰੀਕ ਨਹੀਂ ਕਰਦਾ।
ਉਹ ਆਪਣੇ ਹੁਕਮ ਵਿੱਚ ਕਿਸੇ ਨੂੰ ਵੀ ਸ਼ਰੀਕ ਨਹੀਂ ਕਰਦਾ
ਉਹ ਆਪਣੀ ਹੁਕੂਮਤ ਵਿੱਚ ਕਿਸੇ ਨੂੰ ਵੀ ਸ਼ਰੀਕ ਨਹੀਂ ਰੱਖਦਾ]

(3) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕੀ ਉਨ੍ਹਾਂ ਨੇ (ਅੱਲ੍ਹਾ ਦੇ) ਅਜਿਹੇ ਭਾਈਵਾਲ ਬਣਾਏ ਹਨ ਜਿਨ੍ਹਾਂ ਨੇ (ਉਹਨਾਂ ਲਈ) ਦੀਨ ਦੇ ਅਜਿਹੇ ਨਿਯਮ ਬਣਾਏ ਹਨ ਜੋ ਅੱਲ੍ਹਾ ਨੇ ਨਹੀਂ ਕਹੇ? ਜੇਕਰ ਫੈਸਲੇ ਦੇ ਦਿਨ ਦਾ ਵਾਅਦਾ ਨਾ ਹੁੰਦਾ, ਤਾਂ (ਹੁਣੇ ਹੀ, ਤੁਰੰਤ) ਉਹਨਾਂ ਵਿੱਚ ਫੈਸਲਾ ਕਰ ਦਿੱਤਾ ਜਾਂਦਾ, ਯਕੀਨਨ ਜ਼ਾਲਿਮਾਂ ਲਈ ਦਰਦਨਾਕ ਅਜ਼ਾਬ (ਸਜ਼ਾ) ਹੈ।
42:21

[ ਜਾਂ ਕੀ ਉਹਨਾਂ ਦੇ ਕੋਈ (ਅੱਲ੍ਹਾ ਦੇ ਅਖੌਤੀ) ਸ਼ਰੀਕ ਹਨ, ਜਿਨ੍ਹਾਂ ਨੇ ਉਹਨਾਂ ਲਈ (ਕੋਈ) ਦੀਨ (ਧਰਮ) ਨਿਰਧਾਰਤ ਕੀਤਾ ਹੈ (ਕੋਈ ਦੀਨ ਮੁਕੱਰਰ ਕੀਤਾ ਹੈ) ਜਿਸ ਦੀ ਅੱਲ੍ਹਾ ਨੇ ਕੋਈ ਇਜਾਜਤ ਨਹੀਂ ਦਿੱਤੀ ਹੈ?

ਜਾਂ ਕੀ ਉਨ੍ਹਾਂ ਦੇ ਹੋਰ (ਮਾਅਬੂਦ, ਅੱਲ੍ਹਾ ਦੇ ਅਖੌਤੀ) ਸ਼ਰੀਕ ਹਨ ਜਿਨ੍ਹਾਂ ਨੇ ਉਨ੍ਹਾਂ ਲਈ ਕੋਈ ਅਜਿਹਾ ਦੀਨ ਸਥਾਪਿਤ-ਨਿਰਧਾਰਤ ਕੀਤਾ ਹੈ, ਜਿਸਦੀ ਅੱਲ੍ਹਾ ਨੇ ਕੋਈ ਇਜਾਜ਼ਤ ਨਹੀਂ ਦਿੱਤੀ ਹੈ। ਅਤੇ ਜੇਕਰ ਇਹ ਇੱਕ ਨਿਰਣਾਇਕ ਸ਼ਬਦ ਨਾ ਹੁੰਦਾ, ਤਾਂ ਇਸ ਮਾਮਲੇ ਦਾ ਉਨ੍ਹਾਂ ਵਿਚਕਾਰ ਫੈਸਲਾ ਕੀਤਾ ਜਾ ਚੁੱਕਿਆ ਹੁੰਦਾ। ਅਤੇ ਸੱਚਮੁੱਚ, ਜ਼ਾਲਿਮਾਂ (ਸ਼ਿਰਕ ਕਰਨ ਵਾਲਿਆਂ) ਨੂੰ ਦਰਦਨਾਕ ਸਜ਼ਾ ਮਿਲੇਗੀ।

ਕੀ ਇਹਨਾਂ ਲੋਕਾਂ ਵਿੱਚ ਅਜਿਹੇ ਭਾਈਵਾਲ ਹਨ ਜਿਨ੍ਹਾਂ ਨੇ ਉਹਨਾਂ ਲਈ ਦੀਨ ਦਾ ਇੱਕ ਅਜਿਹਾ ਤਰੀਕਾ ਨਿਰਧਾਰਤ ਕੀਤਾ ਹੈ ਜਿਸਦੀ ਅੱਲ੍ਹਾ ਨੇ ਕੋਈ ਇਜਾਜ਼ਤ ਨਹੀਂ ਦਿੱਤੀ ਹੈ?

ਕੀ ਉਨ੍ਹਾਂ ਦੇ ਅਜਿਹੇ ਸਾਥੀ ਹਨ, ਜਿਨ੍ਹਾਂ ਨੇ ਉਨ੍ਹਾਂ ਲਈ ਅਜਿਹਾ ਦੀਨ ਨਿਰਧਾਰਤ ਕੀਤਾ ਹੈ ਜਿਸ ਦੀ ਅੱਲ੍ਹਾ ਨੇ ਇਜਾਜ਼ਤ ਨਹੀਂ ਦਿੱਤੀ ਹੈ?

ਕੀ ਉਨ੍ਹਾਂ ਵਿਚ ਅਜਿਹੇ ਭਾਈਵਾਲ ਹਨ ਜਿਨ੍ਹਾਂ ਨੇ ਉਨ੍ਹਾਂ ਲਈ ਦੀਨ ਵਿਚ ਅਜਿਹਾ ਰਸਤਾ (ਤਰੀਕਾ) ਬਣਾਇਆ ਹੈ ਜਿਸ ਦੀ ਅੱਲ੍ਹਾ ਨੇ ਇਜਾਜ਼ਤ ਨਹੀਂ ਦਿੱਤੀ ਹੈ?

ਕੀ ਇਨ੍ਹਾਂ ਲੋਕਾਂ ਦੇ ਅਜਿਹੇ ਸਾਥੀ ਹਨ ਜਿਨ੍ਹਾਂ ਨੇ ਉਨ੍ਹਾਂ ਲਈ ਦੀਨ ਵਰਗਾ ਇੱਕ ਅਜਿਹਾ ਤਰੀਕਾ ਨਿਰਧਾਰਤ ਕੀਤਾ ਹੈ ਜਿਸ ਦੀ ਅੱਲ੍ਹਾ ਨੇ ਇਜਾਜ਼ਤ ਨਹੀਂ ਦਿੱਤੀ ਹੈ?]

ਅਰਥਾਤ ਕੀ ਇਹਨਾਂ ਦੇ ਕੋਈ ਅਜਿਹੇ ਭਾਈਵਾਲ, ਸਾਥੀ, ਉੱਲਮਾ, ਸੂਫੀ (ਦਰਵੇਸ਼), ਬਜ਼ੁਰਗ, ਜਾਂ ਅੱਲ੍ਹਾ ਦੇ ਅਖੌਤੀ ਸ਼ਰੀਕ ਹਨ, ਜਿਹਨਾਂ ਨੇ ਇਹਨਾਂ ਲਈ ਦੀਨ ਦੇ ਅਜਿਹੇ ਨਿਯਮ ਬਣਾਏ ਹਨ ਜਾਂ
ਕੋਈ ਅਜਿਹਾ ਦੀਨ ਸਥਾਪਿਤ-ਨਿਰਧਾਰਤ ਕੀਤਾ ਹੈ ਜਾਂ
ਦੀਨ ਦਾ ਇੱਕ ਅਜਿਹਾ ਤਰੀਕਾ ਨਿਰਧਾਰਤ ਕੀਤਾ ਹੈ ਜਾਂ
ਦੀਨ ਵਿਚ ਅਜਿਹਾ ਰਸਤਾ ਬਣਾਇਆ ਹੈ ਜਾਂ
ਦੀਨ ਵਰਗਾ ਕੋਈ ਹੋਰ ਤਰੀਕਾ ਨਿਰਧਾਰਤ ਕੀਤਾ ਹੈ
ਜਿਸ ਦੀ ਅੱਲ੍ਹਾ ਨੇ ਇਜਾਜ਼ਤ ਨਹੀਂ ਦਿੱਤੀ ਹੈ? ]

(4) ਅੱਲ੍ਹਾ ਤਾਅਲਾ ਦਾ ਫਰਮਾਨ ਹੈ

(ਹੇ ਇਮਾਨ ਵਾਲੋ) ਉਸ ਚੀਜ਼ ਨੂੰ ਨਾ ਖਾਓ ਜਿਸ ਉੱਤੇ ਅੱਲ੍ਹਾ ਦਾ ਨਾਮ ਨਹੀਂ ਲਿਆ ਗਿਆ ਹੈ, ਯਕੀਨਨ ਇਹ ਫਿਸਕ (ਅੱਲ੍ਹਾ ਦੀ ਨਾਫ਼ਰਮਾਨੀ) ਹੈ। ਅਤੇ ਅਸਲ ਵਿੱਚ, ਸ਼ੈਤਾਨ (ਮਨੁੱਖਾਂ ਵਿਚਲੇ) ਆਪਣੇ ਦੋਸਤਾਂ ਨੂੰ ਤੁਹਾਡੇ ਨਾਲ ਝਗੜਾ ਕਰਨ ਲਈ ਪ੍ਰੇਰਿਤ ਕਰਦੇ ਹਨ, ਅਤੇ ਜੇ ਤੁਸੀਂ ਉਨ੍ਹਾਂ ਦਾ ਕਹਿਣਾ ਮੰਨਦੇ ਹੋ, ਤਾਂ ਤੁਸੀਂ ਸੱਚਮੁੱਚ ਮੁਸ਼ਰੀਕੀਨ ਹੋਵੋਗੇ।
6:121

[ਇਸ ਨੂੰ ਹਲਾਲ ਬਣਾ ਕੇ, ਇਸ ਨੂੰ ਖਾ ਕੇ
[ਕਿਉਂਕਿ ਉਨ੍ਹਾਂ (ਸ਼ੈਤਾਨਾਂ ਅਤੇ ਉਨ੍ਹਾਂ ਦੇ ਦੋਸਤਾਂ) ਨੇ ਤੁਹਾਡੇ ਲਈ ਉਹ ਖਾਣਾ ਹਲਾਲ ਕੀਤਾ ਹੈ ਜਿਸ ਨੂੰ ਅੱਲ੍ਹਾ ਨੇ ਖਾਣ ਲਈ ਹਰਾਮ ਕੀਤਾ ਹੈ ਅਤੇ ਤੁਸੀਂ ਉਸ ਭੋਜਨ ਨੂੰ

ਖਾਣਾ ਹਲਾਲ ਸਮਝ ਕੇ ਉਨ੍ਹਾਂ ਸ਼ੈਤਾਨਾਂ ਦੀ ਪਾਲਣਾ ਕੀਤੀ, ਅਤੇ ਅਜਿਹਾ ਕਰਕੇ ਤੁਸੀਂ ਉਨ੍ਹਾਂ ਦੀ ਇਬਾਦਤ ਕੀਤੀ, ਅਤੇ ਅੱਲ੍ਹਾ ਤੋਂ ਇਲਾਵਾ ਹੋਰਾਂ ਦੀ ਇਬਾਦਤ ਸ਼ਿਰਕ ਹੈ]

ਸ਼ੇਖ ਮੁਹੰਮਦ ਅਮੀਨ ਸੰਕੀਤਿ ਫ਼ਰਮਾਉਂਦੇ ਹਨ:
ਯਕੀਨਨ, ਜੋ ਲੋਕ ਅੱਲ੍ਹਾ ਦੇ ਕਾਨੂੰਨ ਦੇ ਵਿਰੁੱਧ ਆਦੇਸ਼ ਜਾਰੀ ਕਰਦੇ ਹਨ, ਉਨ੍ਹਾਂ ਦੇ ਪੈਰੋਕਾਰ, ਮੁਸ਼ਰਿਕ ਹਨ, ਇਸ ਦਾ ਕੁਰਆਨੀ ਆਇਤਾਂ ਵਿਚ ਸਪੱਸ਼ਟ ਤੌਰ 'ਤੇ ਜ਼ਿਕਰ ਕੀਤਾ ਗਿਆ ਹੈ,
ਉਦਾਹਰਨ ਲਈ, ਮੁਰਦਾਰ ਨੂੰ ਅੱਲ੍ਹਾ ਲਈ ਜਬੀਹਾ ਕਹਿ ਹਲਾਲ ਕਰਾਰ ਦੇ ਕੇ ਸ਼ੈਤਾਨ ਦੀ ਪੈਰਵੀ ਕਰਨ ਵਾਲਿਆਂ ਬਾਰੇ ਅੱਲ੍ਹਾ ਤਾਅਲਾ ਫ਼ਰਮਾਉਂਦੇ ਹਨ
ਤੁਸੀਂ ਉਹ (ਕੁਰਬਾਨੀ) ਨਾ ਖਾਓ ਜਿਸ ਉੱਤੇ ਅੱਲ੍ਹਾ ਦਾ ਨਾਮ ਨਾ ਲਿਆ ਗਿਆ ਹੋਵੇ ਇਹ (ਮੁਰਦਾਰ) ਖਾਣਾ ਫਿਸਕ (ਗੁਨਾਹ) ਹੈ, ਸ਼ੈਤਾਨ ਆਪਣੇ ਚੇਲਿਆਂ ਨੂੰ ਉਪਦੇਸ਼ ਦਿੰਦੇ ਹਨ, ਤਾਂ ਜੋ ਉਹ ਤੁਹਾਡੇ ਨਾਲ ਬਹਿਸ ਕਰਨ, ਜੇਕਰ ਤੁਸੀਂ ਉਨ੍ਹਾਂ ਦਾ ਪਾਲਣ ਕਰੋਗੇ ਤਾਂ ਤੁਸੀਂ ਮੁਸ਼ਰਿਕ ਹੋ ਜਾਓਗੇ।
6:121

(5) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕੀ ਤੁਸੀਂ ਉਹਨਾ ਨੂੰ ਨਹੀਂ ਵੇਖਿਆ ਜਿਨ੍ਹਾਂ ਦਾ ਦਾਅਵਾ ਤਾਂ ਇਹ ਹੈ ਕਿ ਜੋ ਵੀ (ਵਹੀ) ਤੁਹਾਡੇ ਉੱਤੇ ਅਤੇ ਜੋ ਵੀ ਆਪ ਤੋਂ ਪਹਿਲਾਂ (ਰਸੂਲਾਂ 'ਤੇ) ਉਤਾਰਿਆ ਗਿਆ ਉਸ ਸਭ ਤੇ ਇਮਾਨ ਰੱਖਦੇ ਹਨ ਪਰ ਚਾਹੁੰਦੇ ਇਹ ਹਨ ਕਿ ਆਪਣੇ ਮੁਕੱਦਮੇ ਦੇ ਫੈਸਲੇ ਲਈ ਤਾਗੂਤ ਨੂੰ ਹਾਕਿਮ ਬਣਾ ਲੈਣ ਹਾਲਾਂਕਿ ਉਹਨਾਂ ਨੂੰ ਤਾਗੂਤ ਦੇ ਨਾਲ ਕੁਫ਼ਰ ਕਰਨ ਦਾ ਹੁਕਮ ਦਿੱਤਾ ਗਿਆ ਸੀ। ਅਤੇ ਸ਼ੈਤਾਨ ਤਾਂ ਇਹਨਾ ਨੂੰ ਭਟਕਾ ਕੇ ਸਿੱਧੇ ਰਾਹ ਤੋਂ ਬਹੁਤ ਦੂਰ ਲੇ ਕੇ ਜਾਣਾ ਚਾਹੁੰਦਾ ਹੈ ।
4:60

(6) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਉਨ੍ਹਾਂ ਨੇ ਅੱਲ੍ਹਾ ਤੋਂ ਇਲਾਵਾ ਆਪਣੇ ਆਲਿਮਾਂ ਅਤੇ ਭਿਕਸ਼ੂਆਂ (ਸੂਫੀ ਦਰਵੇਸਾਂ,ਬਜ਼ੁਰਗਾਂ) ਨੂੰ ਆਪਣਾ ਰੱਬ ਬਣਾ ਲਿਆ (ਉਨ੍ਹਾਂ ਦਾ ਹਰ ਕਹਿਣਾ ਮੰਨ ਕੇ ਜਿਸਨੂੰ ਉਹ ਅੱਲ੍ਹਾ ਦੇ ਹੁਕਮ ਤੋਂ ਬਿਨਾਂ ਆਪਣੀ ਇੱਛਾ ਅਨੁਸਾਰ ਜਾਇਜ਼ ਜਾਂ ਨਾ-ਜਾਇਜ਼ ਆਖ ਦਿੰਦੇ ਸਨ), ਅਤੇ (ਉਨ੍ਹਾਂ ਨੇ) ਮਰੀਅਮ ਦੇ ਪੁੱਤਰ ਮਸੀਹ, ਨੂੰ ਵੀ (ਆਪਣਾ ਰੱਬ ਮੰਨਿਆ)। ਜਦੋਂ ਕਿ ਉਨ੍ਹਾਂ (ਯਹੂਦੀ ਅਤੇ ਈਸਾਈਆਂ) ਨੂੰ [ਤੌਰਾਤ ਅਤੇ ਇੰਜੀਲ ] ਵਿਚ ਹੁਕਮ ਦਿੱਤਾ ਗਿਆ ਸੀ ਕਿ ਉਹ ਇਕ ਇਲਾਹ (ਅੱਲ੍ਹਾ) ਤੋਂ ਇਲਾਵਾ ਕਿਸੇ ਦੀ ਇਬਾਦਤ ਨਾ ਕਰਨ), ਲਾ ਇਲਾਹਾ ਇਲਾ ਹੁਵਾ (ਉਸ ਤੋਂ ਇਲਾਵਾ ਹੋਰ ਕੋਈ ਵੀ ਇਬਾਦਤ ਦਾ ਅਧਿਕਾਰ ਨਹੀਂ ਰੱਖਦਾ)।
ਉਸ ਦੀ ਉਸਤਤਿ ਅਤੇ ਮਹਿਮਾ ਹੋਵੇ, (ਉਹ ਬਹੁਤ ਉੱਚਾ ਹੈ) ਉਹਨਾਂ ਸ਼ਰੀਕਾਂ ਤੋਂ ਜਿਨ੍ਹਾਂ ਨੂੰ ਉਹ (ਉਸ ਨਾਲ) ਜੋੜਦੇ ਹਨ।
9:31

[ਇਨ੍ਹਾਂ ਲੋਕਾਂ ਨੇ ਅੱਲ੍ਹਾ ਤੋਂ ਇਲਾਵਾ ਆਪਣੇ ਉੱਲਮਾ ਅਤੇ ਸੂਫੀ,ਬਜ਼ੁਰਗਾਂ-ਦਰਵੇਸ਼ਾਂ ਨੂੰ ਆਪਣਾ ਰੱਬ ਬਣਾ ਲਿਆ ਹੈ ਅਤੇ ਮਰਿਯਮ ਦੇ ਪੁੱਤਰ ਮਸ਼ੀਹ ਨੂੰ, ਹਾਲਾਂਕਿ ਇਹਨਾਂ ਨੂੰ ਸਿਰਫ਼ ਇੱਕ ਇਕੱਲੇ ਅੱਲ੍ਹਾ ਦੀ ਹੀ ਇਬਾਦਤ (ਉਪਾਸਨਾ) ਕਰਨ ਦਾ ਹੁਕਮ ਦਿੱਤਾ ਗਿਆ ਸੀ, ਜਿਸ ਤੋਂ ਇਲਾਵਾ ਕੋਈ ਇਲਾਹ (ਸੱਚਾ ਅਤੇ ਬਰਹੱਕ ਮਾਅਬੂਦ) ਨਹੀਂ ਹੈ,ਉਹ ਇਹਨਾਂ ਦੁਆਰਾ ਉਸਦੇ ਸ਼ਰੀਕ ਮੁਕੱਰਰ ਕਰਨ ਤੋਂ ਪਾਕ ਹੈ]

ਸ਼ੇਖ ਅਲ-ਇਸਲਾਮ ਇਬਨੇ ਤੈਮੀਆ (728)
ਅੱਲ੍ਹਾ ਤਾਅਲਾ ਦੇ ਫਰਮਾਨ
ਉਹਨਾਂ ਨੇ ਆਪਣੇ ਆਲਿਮਾਂ ਅਤੇ ਸੂਫੀ ਦਰਵੇਸ਼ਾਂ, ਬਜ਼ੁਰਗਾਂ (ਵਿਦਵਾਨਾਂ ਅਤੇ ਭਿਕਸ਼ੂਆਂ) ਨੂੰ ਰੱਬ ਬਣਾ ਲਿਆ ਹੈ।
9:31
ਦੀ ਤਫ਼ਸੀਰ ਵਿੱਚ ਆਖਦੇ ਹਨ

ਇਨ੍ਹਾਂ ਲੋਕਾਂ ਨੇ ਅੱਲ੍ਹਾ ਤਾਅਲਾ ਦੁਆਰਾ ਹਲਾਲ ਕਰਦਾ ਚੀਜਾਂ ਨੂੰ ਹਰਾਮ ਅਤੇ ਹਰਾਮ ਕਰਦਾ ਚੀਜਾਂ ਨੂੰ ਹਲਾਲ ਕਰਦੇ ਹੋਏ ਆਪਣੇ ਉੱਲਮਾ ਅਤੇ ਸੂਫੀ ਬਜ਼ੁਰਗਾਂ ਨੂੰ ਜੋ ਰੱਬ ਬਣਾ ਲਿਆ ਸੀ
ਇਹ ਦੋ ਤਰੀਕਿਆਂ ਨਾਲ ਹੋ ਸਕਦਾ ਹੈ
ਇੱਕ ਇਹ ਕਿ ਉਹ ਜਾਣਦੇ ਸਨ ਕਿ ਉਨ੍ਹਾਂ ਦੇ ਉੱਲਮਾ ਅਤੇ ਸੂਫ਼ੀਆਂ ਨੇ ਅੱਲ੍ਹਾ ਦਾ ਦੀਨ ਬਦਲ ਦਿੱਤਾ ਹੈ, ਫਿਰ ਵੀ ਉਹਨਾਂ ਦੀ ਪੈਰਵੀ ਕਰਦੇ ਰਹੇ
ਇਸ ਲਈ, ਉਹਨਾਂ ਨੇ ਆਪਣੇ ਬੜਿਆਂ (ਬਜ਼ੁਰਗਾਂ) ਦੀ ਪਾਲਣਾ ਕਰਦੇ ਹੋਏ, ਅੱਲ੍ਹਾ ਦੇ ਨਬੀਆਂ ਦੁਆਰਾ ਲਿਆਂਦੇ ਦੀਨ ਦੇ ਵਿਰੁੱਧ ਅਕੀਦੇ ਰੱਖ ਲਏ, ਭਾਵੇਂ ਕਿ ਉਹ ਸਭ ਕੁਝ ਜਾਣਦੇ ਸਨ, ਤਾਂ ਇਹ ਕੁਫ਼ਰ ਹੈ ਅਤੇ ਅੱਲ੍ਹਾ ਅਤੇ ਉਸਦੇ ਰਸੂਲ ਨੇ ਇਸ ਨੂੰ ਸ਼ਿਰਕ ਵੀ ਕਰਾਰ ਦਿੱਤਾ ਹੈ।
ਭਾਵੇਂ ਉਹਨਾਂ ਨੇ ਆਪਣੇ ਉੱਲਮਾ, ਸੂਫ਼ੀਆਂ,ਬਜ਼ੁਰਗਾਂ ਲਈ ਨਮਾਜ ਨਹੀਂ ਪੜ੍ਹੀ ਅਤੇ ਨਾ ਹੀ ਉਹਨਾਂ ਅੱਗੇ ਸੱਜਦਾ ਕੀਤਾ।
ਇਸ ਲਈ ਜੋ ਵੀ ਕਿਸੇ ਦੀ ਅਜਿਹੀ ਗੱਲ ਜੋ ਦੀਨ ਦੇ ਖਿਲਾਫ ਹੋਵੇ, ਜਾਣਦੇ ਹੋਏ ਵੀ ਮੰਨਦਾ ਹੈ ਅਤੇ ਉਸ ਵਿੱਚ ਆਪਣਾ ਅਕੀਦਾ ਰੱਖੇ, ਉਹ ਵੀ ਉਨ੍ਹਾਂ ਵਾਂਗ ਮੁਸ਼ਰਿਕ ਹੋ ਜਾਵੇਗਾ।

ਦੂਸਰਾ ਇਹ ਹੈ ਕਿ ਉਨ੍ਹਾਂ ਦਾ ਅੱਲ੍ਹਾ ਤਾਅਲਾ ਦੁਆਰਾ ਹਲਾਲ ਕਰਦਾ ਚੀਜਾਂ ਨੂੰ ਹਰਾਮ ਅਤੇ ਹਰਾਮ ਕਰਦਾ ਚੀਜਾਂ ਨੂੰ ਹਲਾਲ ਕਰਨ ਵਾਲੇ ਮਾਮਲੇ ਵਿੱਚ ਅਕੀਦਾ ਸਹੀ ਸੀ, ਪਰ ਫਿਰ ਵੀ ਗੁਨਾਹ ਵਿੱਚ ਉਹ ਉੱਲਮਾ, ਸੂਫ਼ੀਆਂ, ਬਜ਼ੁਰਗਾਂ ਦੇ ਮਗਰ ਲੱਗ ਗਏ, ਜਿਵੇਂ ਕੀ ਇੱਕ ਮੁਸਲਮਾਨ ਕਿਸੇ ਗੁਨਾਹ ਨੂੰ ਗੁਨਾਹ ਸਮਝਦੇ ਹੋਏ ਵੀ ਕਰ ਲੈਂਦਾ ਹੈ, ਇਸ ਲਈ ਉਸ ਸਥਿਤੀ ਵਿੱਚ ਉਹਨਾਂ ਦਾ ਹੁਕਮ ਉਹਨਾਂ ਵਰਗੇ ਹੋਰ ਗੁਨਾਹਗਾਰਾਂ ਵਾਂਗ ਹੋਵੇਗਾ, ਉਹਨਾਂ ਨੂੰ ਮੁਸ਼ਰਿਕ ਨਹੀਂ ਐਲਾਨਿਆ ਜਾਵੇਗਾ।
(ਮਜਮੂ ਅਲ ਫਤਾਵਾ: 70/7)
ਅਤੇ ਅੱਗੇ ਫ਼ਰਮਾਇਆ
ਜਿਹੜਾ ਵੀ ਨਬੀ (ﷺ) ਤੋਂ ਇਲਾਵਾ ਕਿਸੇ ਹੋਰ ਦਾ ਹੁਕਮ ਮੰਨਣਾ ਆਪਣੇ ਉੱਤੇ ਲਾਜ਼ਮੀ ਬਣਾਉਂਦਾ ਹੈ, ਉਸ ਦੇ ਹਰ ਹੁਕਮ ਅਤੇ ਹਰ ਮਨਾਹੀ ਦੀ ਪਾਲਣਾ ਕਰਦਾ ਹੈ,

ਭਾਵੇਂ ਕਿ ਉਹ ਹੁਕਮ ਅਤੇ ਮਨਾਹੀ, ਅੱਲ੍ਹਾ ਅਤੇ ਰਸੂਲ ਦੇ ਹੁਕਮ ਦੇ ਵਿਰੁੱਧ ਹੀ ਹੋਵੇ, ਤਾਂ ਉਸ ਨੇ ਉਸ ਨੂੰ ਅੱਲ੍ਹਾ ਦਾ ਸ਼ਰੀਕ (ਭਾਈਵਾਲ) ਬਣਾ ਲਿਆ ਹੈ।
ਇਹ ਉਹ ਸ਼ਿਰਕ ਹੈ, ਜਿਸਦਾ ਅੱਲ੍ਹਾ ਤਾਅਲਾ ਨੇ ਆਪਣੇ ਇਸ ਫਰਮਾਨ ਵਿੱਚ ਜ਼ਿਕਰ ਕੀਤਾ ਹੈ:
ਅਤੇ ਲੋਕਾਂ ਵਿੱਚੋਂ ਕੁਝ ਅਜਿਹੇ ਵੀ ਹਨ ਜਿਹੜੇ ਅੱਲਾਹ ਤਾਅਲਾ ਨਾਲ, ਦੂਜਿਆਂ ਨੂੰ (ਉਸ ਦਾ) ਅਨਦਾਦਨ (ਨਿੱਦ-ਹਮਪੱਲਾ-ਵਿਰੋਧੀ-ਸ਼ਰੀਕ-ਪ੍ਰਤੀਯੋਗੀ-ਜਾਤ ਅਤੇ ਸਿਫ਼ਾਤ ਵਿੱਚ ਬਰਾਬਰ ਦਾ) ਠਹਿਰਾਉਂਦੇ ਹਨ ਅਤੇ ਉਹਨਾ ਨਾਲ ਇਸ ਤਰ੍ਹਾਂ ਮੁਹੱਬਤ ਕਰਦੇ ਹਨ ਜਿਵੇਂ ਅੱਲਾਹ ਤਾਅਲਾ ਨਾਲ ਮੁਹੱਬਤ ਹੋਣੀ ਚਾਹੀਦੀ ਹੈ। ਜਦਕਿ ਇਮਾਨ ਵਾਲੇ ਤਾਂ ਅੱਲ੍ਹਾ ਨਾਲ ਹੀ ਮੁਹੱਬਤ ਵਿੱਚ ਸ਼ਦੀਦ ਹੁੰਦੇ ਹਨ (ਅੱਲ੍ਹਾ ਤਾਅਲਾ ਨਾਲ ਹੀ ਸਭ ਤੋਂ ਵੱਧ ਮੁਹੱਬਤ ਰੱਖਦੇ ਹਨ)
2:165
(ਮਜਮੂ ਅਲ ਫਤਾਵਾ: 267/10)

ਹਜ਼ਰਤ ਅਦੀ ਬਿਨ ਹਾਤਿਮ (ਰਜ਼ੀ:) ਨੇ ਰਸੂਲ ਨੂੰ ਸੂਰੇਹ ਤੌਬਾ ਦੀ ਆਇਤ 31 ਦੀ ਤਿਲਾਵਤ ਕਰਦੇ ਹੋਏ ਸੁਣਿਆ ਤਾਂ ਹਜ਼ਰਤ ਅਦੀ (ਰਜ਼ੀ:) ਕਹਿਣ ਲੱਗੇ ਕਿ ਅਸੀਂ ਤਾਂ ਉਹਨਾ ਦੀ ਇਬਾਦਤ ਨਹੀਂ ਸੀ ਕਰਿਆ ਕਰਦੇ। ਨਬੀ (ﷺ) ਨੇ ਫ਼ਰਮਾਇਆ ਕਿ ਕੀ ਉਹ ਅੱਲਾਹ ਤਾਅਲਾ ਦੀਆਂ ਹਲਾਲ ਕੀਤੀਆਂ ਹੋਈਆਂ ਚੀਜ਼ਾਂ ਨੂੰ ਹਰਾਮ ਨਹੀਂ ਕਰਦੇ, ਜਿਸ ਨੂੰ ਤੁਸੀਂ ਵੀ ਹਰਾਮ ਸਮਝਦੇ ਹੋ? ਅਤੇ ਅੱਲਾਹ ਤਾਅਲਾ ਦੀ ਹਰਾਮ ਕੀਤੀ ਹੋਈ ਚੀਜ਼ ਨੂੰ ਹਲਾਲ ਨਹੀਂ ਕਰਦੇ ਜਿਸ ਨੂੰ ਤੁਸੀਂ ਵੀ ਹਲਾਲ ਸਮਝਦੇ ਹੋ? ਮੈ ਕਿਹਾ ਹਾਂ, ਤਾਂ ਆਪ ਨੇ ਫ਼ਰਮਾਇਆ ਕਿ ਇਹੋ ਤਾਂ ਉਹਨਾ ਦੀ ਇਬਾਦਤ ਹੈ (ਉਹਨਾਂ ਨੂੰ ਰੱਬ ਬਣਾ ਲੈਣਾ ਹੈ)।
(ਇਸਨਾਦ ਹਸਨ ਲੀ ਗੈਰਿਹੀ) (ਤਿਰਮਿਜ਼ੀ 3095)
(ਸ਼ੇਖ ਅਲ-ਇਸਲਾਮ ਇਬਨੇ ਤੈਮੀਆ ਕਿਤਾਬ ਅਲ ਇਮਾਨ ਪ 58 (ਹਸਨ))

(7) ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਲੋਕੋ! ਉਸ ਚੀਜ਼ ਦੀ ਇੱਤੀਬਾਅ (ਪਾਲਣਾ, ਪੈਰਵੀ) ਕਰੋ, ਜੋ ਤੁਹਾਡੇ ਉੱਪਰ ਤੁਹਾਡੇ ਰੱਬ ਦੀ ਤਰਫ ਤੋਂ ਨਾਜਿਲ ਕੀਤਾ ਗਿਆ ਹੈ, ਅਤੇ (ਅੱਲ੍ਹਾ ਤੋਂ) ਇਲਾਵਾ ਹੋਰ ਔਲੀਆ ਦੀ ਇੱਤੀਬਾਅ (ਪਾਲਣਾ, ਪੈਰਵੀ) ਨਾ ਕਰੋ, ਤੁਸੀਂ (ਲੋਕ) ਬਹੁਤ ਘੱਟ ਹੀ ਨਸੀਹਤ ਹਾਸਿਲ ਕਰਦੇ ਹੋ।
7:3

[ਉਸ ਚੀਜ਼ (ਵਹੀ) ਦੀ ਇੱਤੀਬਾਅ ਕਰੋ, ਜੋ ਤੁਹਾਡੇ ਉੱਪਰ ਤੁਹਾਡੇ ਰੱਬ ਦੀ ਤਰਫ ਤੋਂ ਉਤਾਰਿਆ ਗਿਆ ਹੈ ਯਾਨੀ ਕੁਰਆਨ ਅਤੇ ਹਦੀਸ]

## 2. ਅੱਲ੍ਹਾ ਤਾਅਲਾ ਨੇ ਦੀਨ ਮੁਕੰਮਲ ਕਰ ਦਿੱਤਾ ਹੈ।

(ਮਤਲਬ ਅੱਲ੍ਹਾ ਤਾਅਲਾ ਨੇ ਇਹ ਕੰਮ ਪੂਰਾ ਕਰ ਦਿੱਤਾ ਹੈ, ਇਸ ਵਿੱਚ ਕੋਈ ਘਾਟ ਨਹੀਂ ਛੱਡੀ, ਅਤੇ ਨਬੀ (ﷺ) ਨੇ ਸਾਡੇ ਤੱਕ ਮੁਕੰਮਲ ਦੀਨ ਪਹੁੰਚਾ ਦਿੱਤਾ ਹੈ।)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡੇ ਦੀਨ ਨੂੰ ਸੰਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ ਉੱਤੇ ਆਪਣੀ ਮਿਹਰ-ਕਿਰਪਾ ਪੂਰੀ ਕਰ ਦਿੱਤੀ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ ਦੀਨ ਵਜੋਂ ਚੁਣ ਲਿਆ ਹੈ (ਸਵੀਕਾਰ ਕਰ ਲਿਆ ਹੈ)।
5:3

ਨਬੀ (ﷺ) ਨੇ ਸਹਾਬਾ ਨੂੰ ਫ਼ਰਮਾਇਆ
(ਦੱਸੋ) ਕੀ ਮੈਂ ਤੁਹਾਨੂੰ ਅੱਲ੍ਹਾ ਦਾ ਸੰਦੇਸ਼ (ਮੁਕੰਮਲ ਤੌਰ ਤੇ) ਪਹੁੰਚਾ ਨਹੀਂ ਦਿੱਤਾ?
ਸਹਾਬਾ ਨੇ ਕਿਹਾ, ਹਾਂ। (ਯਾਨੀ ਸੰਪੂਰਨ ਤੌਰ ਤੇ ਪੂਰਾ ਪੂਰਾ ਪਹੁੰਚਾ ਦਿੱਤਾ)
ਤਾਂ ਨਬੀ (ﷺ) ਨੇ ਕਿਹਾ, ਹੇ ਅੱਲ੍ਹਾ! ਗਵਾਹ ਰਹੋ।
(ਸਹੀ ਬੁਖਾਰੀ 1741)

## 3. ਅੱਲ੍ਹਾ ਤਾਅਲਾ ਨੇ ਕਿਸੇ ਨੂੰ ਵੀ ਦੀਨ ਬਣਾਉਣ ਅਤੇ ਇਸ ਵਿੱਚ ਕੋਈ ਵਾਧ-ਘਾਟ ਕਰਨ ਦੀ ਇਜਾਜ਼ਤ ਨਹੀਂ ਦਿੱਤੀ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਕਿ ਅਗਰ ਇਹ (ਯਾਨੀ ਮੁਹੰਮਦ) (ਆਪਣੇ ਕੋਲੋਂ) ਸਾਡੇ ਉੱਪਰ ਕੋਈ ਗੱਲ ਬਣਾ ਲੈਂਦਾ (ਯਾਨੀ ਆਪਣੀ ਤਰਫ ਤੋਂ ਕੁੱਝ ਝੂਠੀਆਂ ਕਹਾਵਤਾਂ, ਗੱਲਾਂ ਆਦਿ ਘੜ ਕੇ ਅੱਲ੍ਹਾ ਦੀ ਤਰਫ ਮਨਸੂਬ ਕਰਦਾ, ਝੂਠੇ ਤੌਰ 'ਤੇ ਅੱਲ੍ਹਾ ਦੀ ਤਰਫ ਤੋਂ ਕੁਝ ਬਿਆਨ ਕਰਦਾ)
ਤਾਂ ਯਕੀਨਨ ਅਸੀਂ ਇਸਨੂੰ ਸੱਜੇ ਹੱਥ (ਤੋਂ ਜਾਂ ਨਾਲ) ਫੜ ਲਿਆ ਹੁੰਦਾ
ਅਤੇ ਫਿਰ ਯਕੀਨੀ ਤੌਰ 'ਤੇ ਉਸ ਦੀ ਸਾਹ ਰਗ (ਜੀਵਨ ਧਮਣੀ) ਕੱਟ ਦਿੰਦੇ
ਅਤੇ ਫਿਰ ਤੁਹਾਡੇ ਵਿੱਚੋਂ ਕੋਈ ਵੀ (ਸਾਨੂੰ) ਇਸਤੋਂ ਰੋਕਣ ਵਾਲਾ ਨਾ ਹੁੰਦਾ।
ਬੇਸ਼ੱਕ ਇਹ (ਕੁਰਆਨ) ਮੁੱਤਕੀਆਂ (ਅੱਲ੍ਹਾ ਤੋਂ ਡਰਨ ਵਾਲਿਆਂ ਲਈ) ਨਸੀਹਤ ਹੈ।
69:44-48

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਇਮਾਨ ਵਾਲੋ ! ਅੱਲ੍ਹਾ ਅਤੇ ਉਸ ਦੇ ਰਸੂਲ ਤੋਂ ਅੱਗੇ ਨਾ ਵਧੋ, ਅਤੇ ਅੱਲ੍ਹਾ ਤੋਂ ਡਰੋ।
ਸੱਚਮੁੱਚ! ਅੱਲ੍ਹਾ ਸਭ ਸੁਣਨ ਵਾਲਾ, ਸਭ ਜਾਣਨ ਵਾਲਾ ਹੈ।
49:1

[ਹੇ ਇਮਾਨ ਵਾਲੋ ! (ਆਪਣੇ ਆਪ ਨੂੰ) ਅੱਲ੍ਹਾ ਅਤੇ ਉਸ ਦੇ ਰਸੂਲ ਤੋਂ ਅੱਗੇ ਨਾ ਰੱਖੋ, ਅਤੇ ਅੱਲ੍ਹਾ ਤੋਂ ਡਰੋ। ਸੱਚਮੁੱਚ! ਅੱਲ੍ਹਾ ਸਭ ਸੁਣਨ ਵਾਲਾ, ਸਭ ਜਾਣਨ ਵਾਲਾ ਹੈ।]

ਨਬੀ ਨੇ ਫ਼ਰਮਾਇਆ ਕਿ ਦੀਨ ਵਿੱਚ ਨਵੀਆਂ ਨਵੀਆਂ ਚੀਜ਼ਾਂ (ਬਿਦਾਅਤਾਂ ਜਾਰੀ ਕਰਨ ਤੋਂ) ਬਚੋ (ਦੂਰ ਰਹੋ)
[ ਨਵੀਆਂ ਕਾਢਾਂ ਅਤੇ ਬਿਦਾਅਤਾਂ ਤੋਂ ਆਪਣੇ ਆਪ ਨੂੰ ਬਚਾਈ ਰੱਖੋ]

ਬਿਨਾਂ ਸ਼ੱਕ, (ਦੀਨ ਵਿੱਚ) ਹਰ ਨਵੀਨਤਾ (ਨਵੀਂ ਕਾਢ) ਬਿਦਾਅਤ ਹੈ ਅਤੇ ਹਰ ਬਿਦਾਅਤ ਗੁੰਮਰਾਹੀ ਹੈ।
ਸੁਨਨ ਅਬੂ ਦਾਊਦ 4607, ਸਹੀ (ਅਲਬਾਨੀ)

4. ਅਗਰ ਕੋਈ ਦੀਨ ਵਿੱਚ ਬਿਦਾਅਤ (ਕੋਈ ਵਾਧ-ਘਾਟ) ਕਰਦਾ ਹੈ ਤਾਂ ਉਹ ਮਰਦੂਦ ਹੈ।

ਐ ਇਮਾਨ ਵਾਲੋ ! ਅੱਲ੍ਹਾ ਦੀ ਇਤਾਅਤ ਕਰੋ ਅਤੇ ਉਸਦੇ ਰਸੂਲ ਦੀ ਇਤਾਅਤ ਕਰੋ, ਅਤੇ ਆਪਣੇ ਅਮਲਾਂ ਨੂੰ ਬਰਬਾਦ ਨਾ ਕਰੋ।
47:33

(ਯਾਨੀ ਅੱਲ੍ਹਾ ਦੇ ਹੁਕਮਾਂ ਦੀ ਪਾਲਣਾ, ਅਤੇ ਉਸਦੇ ਰਸੂਲ ਦੇ ਨਕਸ਼ੇ ਕਦਮ ਤੇ ਚੱਲੋ, ਉਸਦੇ ਕਥਨਾ, ਅਮਲਾਂ, ਅਤੇ ਉਸਦੀ ਸੁੰਨਤ (ਯਾਨੀ ਤਰੀਕੇ) ਦੀ ਪਾਲਣਾ ਅਤੇ ਪੈਰਵੀ ਕਰੋ, ਅਤੇ ਅਜਿਹਾ ਨਾ ਕਰਕੇ ਆਪਣੇ ਅਮਲਾਂ ਨੂੰ ਬਰਬਾਦ ਨਾ ਕਰੋ)

ਨਬੀ (ﷺ) ਨੇ ਫ਼ਰਮਾਇਆ ਜਿਸ ਕਿਸੇ ਨੇ ਵੀ ਸਾਡੇ ਇਸ ਅਮਰ (ਦੀਨ, ਸ਼ਰੀਅਤ, ਹੁਕਮ) ਵਿੱਚ ਕੋਈ ਅਜਿਹੀ ਚੀਜ਼ ਈਜਾਦ ਕੀਤੀ (ਕੋਈ ਨਵੀਂ ਕਾਢ ਕੱਢੀ, ਕੋਈ ਨਵੀਨਤਾ ਜਾਰੀ ਕੀਤੀ, ਕੋਈ ਬਿਦਾਅਤ ਸ਼ੁਰੂ ਕੀਤੀ) ਜੋ ਇਸ ਵਿੱਚੋਂ ਨਹੀਂ ਹੈ, ਤਾਂ ਉਹ ਮਰਦੂਦ (ਨਾ ਕਾਬਿਲੇ ਕੁਬੂਲ) ਹੈ।
ਸਹੀ ਬੁਖਾਰੀ 2697, ਸਹੀ ਮੁਸਲਿਮ 1718

## ਅਹਿਲੇ ਬਿਦਾਅਤ ਤੋਂ ਦੂਰੀ ਅਤੇ ਅਲਿਹਦਗੀ ਇਖਤਿਆਰ ਕਰਨਾ, ਕੁਰਆਨ ਅਤੇ ਸੁੰਨਤ ਦੀ ਰੌਸ਼ਨੀ ਵਿੱਚ।

1. ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਇਹ (ਹੁਕਮ) ਤੁਹਾਡੇ ਲਈ ਕਿਤਾਬ (ਕੁਰਆਨ) ਵਿੱਚ ਪਹਿਲਾਂ ਹੀ ਨਾਜ਼ਿਲ ਕੀਤਾ ਗਿਆ ਹੈ ਕਿ ਜਦੋਂ ਤੁਸੀਂ ਸੁਣਦੇ ਹੋ ਕਿ ਅੱਲ੍ਹਾ ਦੀਆਂ ਆਇਤਾਂ ਨੂੰ ਰੱਦ ਕੀਤਾ ਜਾਂਦਾ ਹੈ ਅਤੇ ਉਹਨਾਂ ਦਾ ਮਜ਼ਾਕ ਉਡਾਇਆ ਜਾਂਦਾ ਹੈ, ਤਾਂ ਉਹਨਾਂ ਦੇ ਨਾਲ ਨਾ ਬੈਠੋ, ਜਦੋਂ ਤੱਕ ਉਹ ਇਸ ਤੋਂ ਇਲਾਵਾ ਕਿਸੇ ਹੋਰ ਗੱਲ ਵਿੱਚ ਮਸ਼ਗੂਲ ਨਾ ਹੋ ਜਾਣ (ਪਰ ਜੇ ਤੁਸੀਂ ਉਨ੍ਹਾਂ ਕੋਲ ਬੈਠੈ ਰਹੇ) ਤਾਂ ਯਕੀਨਨ ਤੁਸੀਂ (ਵੀ) ਉਨ੍ਹਾਂ ਵਰਗੇ ਹੋਵੋਗੇ।
ਯਕੀਨਨ, ਅੱਲ੍ਹਾ ਮੁਨਾਫ਼ਿਕਾਂ ਅਤੇ ਕਾਫ਼ਰਾਂ ਨੂੰ ਜਹੰਨਮ ਵਿੱਚ ਇਕੱਠਾ ਕਰੇਗਾ।
(4:140)

ਇਮਾਮ ਕੁਰਤੁਬੀ (ਰਹਿ) ਫ਼ਰਮਾਉਂਦੇ ਹਨ ਕਿ ਇਸ ਆਇਤ ਵਿੱਚ ਅਹਿਲੇ ਬਿਦਾਅਤ ਦੀਆਂ ਮਜਲਿਸਾਂ ਵਿੱਚ ਬੈਠਣ ਤੋਂ ਮਨਾ ਕੀਤਾ ਗਿਆ ਹੈ। ਅਤੇ ਉਹਨਾਂ ਦੀਆਂ ਮਜਲਿਸਾਂ ਵਿੱਚ ਬੈਠਣ ਵਾਲੇ ਨੂੰ ਉਹਨਾਂ ਵਿੱਚੋਂ ਹੀ ਸ਼ੁਮਾਰ ਕੀਤਾ ਜਾ ਰਿਹਾ ਹੈ। ਅਤੇ ਉਹਨਾਂ ਲੋਕਾਂ ਨੂੰ ਬੁਰੇ ਅੰਜਾਮ ਤੋਂ ਡਰਾਇਆ ਜਾ ਰਿਹਾ ਹੈ, ਜੋ ਅੱਲ੍ਹਾ ਤਾਅਲਾ ਦੇ ਇਸ ਹੁਕਮ ਦੀ ਮੁਖਾਲਫਤ ਕਰਦੇ ਹਨ, ਕਿ ਅਗਰ ਉਹ ਇਸ ਤੋਂ ਬਾਜ ਨਾ ਆਏ ਤਾਂ ਉਹਨਾ ਨੂੰ ਵੀ ਅਹਿਲੇ ਬਿਦਾਅਤ ਵਿੱਚੋਂ ਹੀ ਸ਼ੁਮਾਰ ਕੀਤਾ ਜਾਵੇਗਾ।
ਇਸ ਗੱਲ ਉੱਪਰ ਅਹਿਲੇ ਸੁੰਨਤ ਵਲ ਜਮਾਤ ਦੀ ਇੱਕ ਜਮਾਤ ਦੀ ਸਹਿਮਤੀ ਹੈ, ਕਿ ਇਹ ਆਇਤ ਹਰ ਉਸ ਇਨਸਾਨ ਉੱਪਰ ਲਾਗੂ ਹੁੰਦੀ ਹੈ ਜੋ ਅਹਿਲੇ ਬਿਦਾਅਤ ਦੀਆਂ ਮਜਲਿਸਾਂ ਵਿੱਚ ਬੈਠਦਾ ਹੈ।
(ਤਫ਼ਸੀਰ ਕੁਰਤੁਬੀ 7/142)

ਇਮਾਮ ਇਬਨੇ ਜਰੀਰ ਤਬਰੀ ਫ਼ਰਮਾਉਂਦੇ ਹਨ ਕਿ ਇਹ ਆਇਤ ਬਿਲਕੁਲ ਸਪੱਸ਼ਟ ਤੌਰ ਤੇ ਦਲੀਲ ਹੈ ਕਿ ਕਿਸੇ ਵੀ ਕਿਸਮ ਦੇ ਬਾਤਿਲ ਪ੍ਰਸ਼ਤਾਂ ਨਾਲ ਮਜਲਿਸਾਂ ਵਿੱਚ ਬੈਠਣਾ ਮਨਾ ਹੈ, ਫਿਰ ਭਾਂਵੇ ਉਹ ਬਿਦਾਅਤੀ ਹੋਣ ਜਾਂ ਦੂਜੇ ਫਾਸਿਕ ਲੋਕ, ਜਦਕਿ ਉਹ ਆਪਣੇ ਬਾਤਿਲ ਵਿੱਚ ਮਸ਼ਗੂਲ ਹੋਣ।
(ਤਫ਼ਸੀਰ ਤਬਰੀ 4/221)

2. ਅੱਲ੍ਹਾ ਤਾਅਲਾ ਦਾ ਫਰਮਾਨ ਹੈ

ਅਤੇ ਜ਼ੁਲਮ ਕਰਨ ਵਾਲਿਆਂ ਵੱਲ ਝੁਕਾਉ ਨਾ ਕਰੋ, ਨਹੀਂ ਤਾਂ ਅੱਗ ਤੁਹਾਨੂੰ ਛੂਹ ਲਵੇਗੀ, ਅਤੇ ਅੱਲ੍ਹਾ ਤੋਂ ਇਲਾਵਾ ਤੁਹਾਡਾ ਕੋਈ ਔਲੀਆ (ਰੱਖਿਅਕ, ਸੁਰੱਖਿਆ ਕਰਨ ਵਾਲਾ) ਨਹੀਂ ਹੈ (ਨਹੀਂ ਹੋਵੇਗਾ), ਅਤੇ ਫਿਰ ਨਾ ਹੀ ਤੁਹਾਡੀ ਮਦਦ ਕੀਤੀ ਜਾਵੇਗੀ।

(11:113)

ਇਮਾਮ ਕੁਰਤੁਬੀ (ਰਹਿ) ਫ਼ਰਮਾਉਂਦੇ ਹਨ ਕਿ ਇਸ ਆਇਤ ਦੀ ਵਿਆਖਿਆ ਵਿੱਚ ਸਹੀ ਤਰੀਨ ਗੱਲ ਇਹੀ ਹੈ ਕਿ ਇਹ ਆਇਤ ਅਹਿਲੇ ਕੁਫ਼ਰ, ਗੁਨਾਹਗਾਰ, ਅਤੇ ਅਹਿਲੇ ਬਿਦਾਅਤ ਤੋਂ ਦੂਰੀ (ਅਲਿਹਦਗੀ) ਇਖਤਿਆਰ ਕਰਨ ਉੱਪਰ ਦਲਾਲਤ ਕਰਦੀ ਹੈ। ਅਤੇ ਜਦੋਂ ਉਹਨਾਂ ਦੀ ਬੈਠਕ ਮੁਹੱਬਤ ਦੀ ਵਜ੍ਹਾ ਨਾਲ ਇਖਤਿਆਰ ਕੀਤੀ ਜਾਵੇ, ਤਾਂ ਇਹ ਬੈਠਕ ਖੁਦ ਕੁਫ਼ਰ ਅਤੇ ਨਾ-ਫ਼ਰਮਾਨੀ ਬਣ ਜਾਂਦੀ ਹੈ।

ਕਿਸੇ ਸ਼ਾਇਰ ਨੇ ਕੀ ਖੂਬ ਕਿਹਾ

ਕਿ ਆਦਮੀ ਦੇ ਬਾਰੇ ਨਾ ਪੁੱਛੋ ਉਸਦੇ ਦੋਸਤ ਬਾਰੇ ਪੁੱਛੋ, ਕਿਉਂਕਿ ਹਰ ਦੋਸਤ ਆਪਣੇ ਦੋਸਤ ਦੀ ਪੈਰਵੀ ਕਰਦਾ ਹੈ।

(ਤਫ਼ਸੀਰ ਕੁਰਤੁਬੀ 9/108)

3. ਅੱਲ੍ਹਾ ਤਾਅਲਾ ਦਾ ਫਰਮਾਨ ਹੈ

ਅਤੇ (ਹੇ ਮੁਹੰਮਦ) ਜਦੋਂ ਤੁਸੀਂ ਉਨ੍ਹਾਂ ਲੋਕਾਂ ਨੂੰ ਵੇਖਦੇ ਹੋ ਜੋ ਸਾਡੀਆਂ ਆਇਤਾਂ ਬਾਰੇ [ਫ਼ਜ਼ੂਲ ਗੱਲਾਂ ਕਰਦੇ ਹਨ,ਗਲਤ ਵਿਆਖਿਆਂਵਾਂ ਕਰਦੇ ਹਨ, ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ, ਅਪਮਾਨਜਨਕ,] ਭਾਸ਼ਣ ਦਿੰਦੇ ਹਨ, ਤਾਂ ਉਹਨਾਂ ਤੋਂ ਦੂਰ ਹੋ ਜਾਓ ਜਦੋਂ ਤੱਕ ਉਹ ਕਿਸੇ ਹੋਰ ਗੱਲਬਾਤ ਵਿੱਚ ਮਸ਼ਗੂਲ ਨਾ ਹੋ ਜਾਣ ਅਤੇ ਜੇਕਰ ਸ਼ੈਤਾਨ ਤੁਹਾਨੂੰ ਭੁਲਾ ਦੇਵੇ ਤਾਂ ਯਾਦ ਆਉਣ ਤੋਂ ਬਾਅਦ ਤੁਸੀਂ ਉਹਨਾਂ ਲੋਕਾਂ ਦੀ ਸੰਗਤ ਵਿੱਚ ਨਾ ਬੈਠਣਾ ਜੋ ਜ਼ਾਲਿਮੂਨ ਹਨ।

(6:68)

ਇਮਾਮ ਸ਼ੌਕਾਨੀ (ਰਹਿ) ਇਸ ਆਇਤ ਦੀ ਤਫ਼ਸੀਰ ਵਿੱਚ ਫ਼ਰਮਾਉਂਦੇ ਹਨ

ਇਸ ਆਇਤ ਵਿੱਚ ਅਜਿਹੇ ਇਨਸਾਨ ਲਈ ਬਹੁਤ ਬੜੀ ਨਸ਼ੀਹਤ ਹੈ ਜੋ ਅਹਿਲੇ ਬਿਦਾਅਤ ਦੀਆਂ ਮਜਲਿਸ਼ਾਂ ਵਿੱਚ ਬੈਠਣ ਦੀ ਇਜਾਜ਼ਤ ਦਿੰਦਾ ਹੈ। ਹਾਲਾਂਕਿ ਉਹ ਲੋਕ ਤਾਂ ਅਜਿਹੇ ਹਨ, ਜੋ ਆਪਣੀ ਗੁੰਮਰਾਹੀ ਦੀ ਖਵਾਹਿਸ਼ਾਤ ਅਤੇ ਫ਼ਾਸਿਦ ਬਿਦਾਅਤ ਦੇ ਮੁਕਾਬਲੇ ਵਿੱਚ ਕਿਤਾਬ (ਕੁਰਆਨ) ਅਤੇ ਸੁੰਨਤ ਨੂੰ ਵੀ ਰੱਦ ਕਰ ਦਿੰਦੇ ਹਨ। (ਫ਼ਤਹੁਲ ਕਦੀਰ 2/122)

ਕਾਜ਼ੀ ਅਬੂ ਯਾਅਲਾ (ਰਹਿ) ਫ਼ਰਮਾਉਂਦੇ ਹਨ, ਕਿ ਅਹਿਲੇ ਬਿਦਾਅਤ ਨਾਲ ਮੇਲ ਜੋਲ ਨਾ ਰੱਖਣ ਬਾਰੇ ਸਹਾਬਾ ਅਤੇ ਤਾਬੀਈਨ ਦਾ ਇੱਜਮਾ ਹੈ।
(ਹਿਜਰ ਅਲ ਮੁਬਤਦੇ ਪ 32)

ਇਮਾਮ ਫੈਜ਼ਲ ਬਿਨ ਇਆਜ਼ (ਰਹਿ) ਫ਼ਰਮਾਉਂਦੇ ਹਨ
ਕਿ ਕਿਸੇ ਬਿਦਾਅਤੀ ਦੇ ਨਾਲ ਬੈਠਣ ਵਾਲੇ ਇਨਸਾਨ ਤੋਂ ਵੀ ਬਚੋ, ਅਤੇ ਮੈਨੂੰ ਇਹ ਪਸੰਦ ਹੈ ਕਿ ਮੇਰੇ ਅਤੇ ਬਿਦਾਅਤੀ ਦੇ ਦਰਮਿਆਨ ਲੋਹੇ ਦਾ ਇੱਕ ਮਜਬੂਤ ਕਿਲਾ ਹੋਵੇ।

ਇਮਾਮ ਇਬਨੇ ਕੁਦਾਮਾ (ਰਹਿ) ਫ਼ਰਮਾਉਂਦੇ ਹਨ ਕਿ ਅਹਿਲੇ ਬਿਦਾਅਤ ਦੀਆਂ ਮਜਲਿਸ਼ਾਂ ਵਿੱਚ ਬੈਠਣ, ਉਹਨਾਂ ਦੀਆਂ ਕਿਤਾਬਾਂ ਪੜ੍ਹਨ, ਅਤੇ ਉਹਨਾਂ ਦੀ ਗੱਲਬਾਤ ਸੁਣਣ ਤੋਂ ਸਲਫ਼ ਏ ਸਾਲਿਹੀਨ ਹਮੇਸ਼ਾ ਮਨਾ ਕਰਦੇ ਰਹੇ ਹਨ।
(ਅਲ ਅਦਾਬ ਅਲ ਸ਼ਰੀਆ ਇਬਨੇ ਮੁਫਲਿਹ 1/263)

4. ਅੱਲ੍ਹਾ ਤਾਅਲਾ ਦਾ ਫਰਮਾਨ ਹੈ
(ਹੇ ਮੁਹੰਮਦ) (ਇਹਨਾਂ ਨੂੰ) ਕਹੋ, ਕੀ ਅਸੀਂ ਤੁਹਾਨੂੰ ਦੱਸੀਏ ਕਿ ਅਮਲਾਂ ਦੇ ਲਿਹਾਜ਼ ਤੋਂ ਸਭ ਤੋਂ ਜਿਆਦਾ ਘਾਟਾ ਖਾਣ ਵਾਲੇ (ਨੁਕਸਾਨ ਉਠਾਉਣ ਵਾਲੇ) ਲੋਕ ਕੌਣ ਹਨ ? ਇਹ ਉਹ ਲੋਕ ਹਨ ਜਿਨ੍ਹਾਂ ਦੀ ਮਿਹਨਤ ਇਸ ਸੰਸਾਰਿਕ ਜੀਵਨ ਵਿੱਚ ਵਿਅਰਥ ਹੋ ਗਈ, ਜਦੋਂ ਕਿ ਉਹ ਸਮਝਦੇ ਰਹੇ ਕਿ ਉਹ ਆਪਣੇ ਅਮਲਾਂ ਨਾਲ ਭਲਾ (ਨੇਕੀ) ਪ੍ਰਾਪਤ ਕਰ ਰਹੇ ਹਨ !
(18:103-104)

ਆਮ ਲਿਹਾਜ਼ ਤੋਂ ਇਹ ਆਇਤ ਯਹੂਦੀ, ਈਸਾਈ (ਸਹੀ ਬੁਖਾਰੀ 4728), ਮੁਸ਼ਰਿਕ, ਕਾਫਿਰ, ਅਤੇ ਅਹਿਲੇ ਬਿਦਾਅਤ ਸਭ ਤੇ ਲਾਗੂ ਹੁੰਦੀ ਹੈ।

ਇਮਾਮ ਇਬਨੇ ਕਸੀਰ, ਇਸ ਆਇਤ ਦੀ ਤਫ਼ਸੀਰ ਵਿੱਚ ਲਿਖਦੇ ਹਨ
ਕਿ ਅਲੀ (ਰਜ਼ੀ) ਵਗੈਰਾ ਫ਼ਰਮਾਉਂਦੇ ਹਨ ਕਿ ਇਸ ਤੋਂ ਮੁਰਾਦ ਖਵਾਰਿਜ ਹਨ, ਮਤਲਬ ਇਹ ਕਿ ਜਿਵੇਂ ਇਹ ਆਇਤ ਯਹੂਦੀਆਂ, ਈਸਾਈਆਂ ਅਤੇ ਕਾਫਿਰਾਂ ਤੇ ਲਾਗੂ ਹੁੰਦੀ ਹੈ, ਉਸੇ ਤਰ੍ਹਾਂ ਖਵਾਰਿਜ ਵੀ ਇਸ ਵਿੱਚ ਸ਼ਾਮਿਲ ਹਨ, ਕਿਉਂਕਿ ਆਇਤ ਆਮ ਹੈ, ਇਸ ਲਈ ਜੋ ਕੋਈ ਵੀ ਅੱਲ੍ਹਾ ਤਾਅਲਾ ਦੀ ਇਬਾਦਤ ਅਤੇ ਇਤਾਅਤ ਅਜਿਹੇ ਢੰਗ ਤਰੀਕੇ ਨਾਲ ਕਰਦਾ ਹੈ, ਜੋ ਤਰੀਕਾ ਅੱਲ੍ਹਾ ਤਾਅਲਾ ਨੂੰ ਪਸੰਦ ਨਹੀਂ, ਤਾਂ ਉਹ ਅਜਿਹਾ ਹੈ ਜੋ ਆਪਣੇ ਅਮਲਾਂ ਤੋਂ ਖੁਸ ਹੋ ਰਿਹਾ ਹੈ, ਅਤੇ ਸਮਝ ਰਿਹਾ ਹੈ ਕਿ ਉਸਨੇ ਆਪਣੀ ਆਖਰਤ ਲਈ ਬਹੁਤ ਜਿਆਦਾ ਸਵਾਬ ਜਮਾਂ ਕਰ

ਲਿਆ ਹੈ, ਅਤੇ ਉਸਦੇ ਨੇਕ ਅਮਲ ਅੱਲ੍ਹਾ ਤਾਅਲਾ ਦੇ ਪਸੰਦੀਦਾ ਹਨ, ਅਤੇ ਉਸਨੂੰ ਇਹਨਾਂ ਦੇ ਬਦਲੇ ਅਜਰ ਅਤੇ ਸਵਾਬ ਜਰੂਰ ਮਿਲੇਗਾ, ਪਰੰਤੂ ਉਸ ਦੀ ਇਹ ਸੋਚ ਬਿਲਕੁਲ ਗਲਤ ਹੈ, ਕਿਉਂਕਿ ਉਸਦੇ ਅਮਲ ਮਕਬੂਲ ਨਹੀਂ ਬਲਕਿ ਮਰਦੂਦ ਹਨ, ਅਤੇ ਉਹ ਗਲਤ ਗੁਮਾਨ (ਸੋਚ) ਰੱਖਣ ਵਾਲਾ ਇਨਸਾਨ ਹੈ, ਆਇਤ ਮੱਕੀ ਹੈ ਅਤੇ ਸਪੱਸ਼ਟ ਹੈ ਕਿ ਮੱਕੇ ਵਿੱਚ ਯਹੂਦੀ ਅਤੇ ਈਸਾਈ ਮੁਖਾਤਬ ਨਹੀਂ ਸਨ, ਅਤੇ ਖਵਾਰਿਜ ਦਾ ਤਾਂ ਉਸ ਸਮੇਂ ਵਜੂਦ ਵੀ ਨਹੀਂ ਸੀ, ਇਸ ਲਈ ਇਹਨਾਂ ਬਜ਼ੁਰਗਾਂ (ਸਹਾਬਾ) ਦਾ ਇਹੀ ਮਤਲਬ ਹੈ ਕਿ ਇਸ ਆਇਤ ਦੇ ਆਮ ਅਲਫਾਜ਼ ਇਹਨਾਂ ਸਭ ਤੇ ਅਤੇ ਇਹਨਾਂ ਵਰਗੇ ਸਭ ਤੇ ਲਾਗੂ ਹੁੰਦੇ ਹਨ।
ਜਿਵੇਂ ਕਿ ਕੁਰਆਨ ਦੀ ਦੂਸਰੀ ਆਇਤ ਵਿੱਚ ਹੈ ਕਿ ਕਿਆਮਤ ਦੇ ਦਿਨ ਬਹੁਤ ਸਾਰੇ ਚੇਹਰੇ ਜ਼ਲੀਲ ਅਤੇ ਰੁਸਵਾ ਹੋਣਗੇ, ਜਿਹੜੇ ਦੁਨੀਆ ਵਿੱਚ ਬਹੁਤ ਮਹਿਨਤ ਕਰਨ ਵਾਲੇ ਬਲਕਿ ਅਮਲਾਂ ਨਾਲ ਥੱਕੇ ਹੋਏ ਹੋਣਗੇ, ਅਤੇ ਬਹੁਤ ਸਖਤ ਤਕਲੀਫਾਂ ਉਠਾਉਣ ਵਾਲੇ ਸਨ,ਪਰ ਅੱਜ ਉਹ ਰਿਆਜਤ ਅਤੇ ਇਬਾਦਤ ਦੇ ਬਾਵਜੂਦ ਜਹੰਨਮ ਵਿੱਚ ਦਾਖਲ ਕਰ ਦਿੱਤੇ ਜਾਣਗੇ, ਅਤੇ ਭੜਕਦੀ ਹੋਈ ਅੱਗ ਵਿੱਚ ਛੁੱਟ ਦਿੱਤੇ ਜਾਣਗੇ। (ਦੇਖੋ 88: 2-4)
ਅਤੇ ਇਸੇ ਤਰ੍ਹਾਂ ਇੱਕ ਦੂਸਰੀ ਆਇਤ ਵਿੱਚ ਹੈ
ਕਿ ਇਹਨਾਂ ਦੇ ਸਾਰੇ ਕੀਤੇ ਕਰਾਏ ਅਮਲਾਂ ਨੂੰ ਅਸੀਂ ਅੱਗੇ ਵੱਧਕੇ ਰੱਦੀ ਅਤੇ ਬੇਕਾਰ ਕਰ ਦਿੱਤਾ (ਅਤੇ ਅਸੀਂ ਉਨ੍ਹਾਂ ਦੇ ਅਮਲਾਂ ਵੱਲ ਮੁੜਾਂਗੇ, ਅਤੇ ਅਸੀਂ ਅਜਿਹੇ ਅਮਲਾਂ ਨੂੰ ਧੂੜ ਦੇ ਖਿੰਡੇ ਹੋਏ ਤੈਰਦੇ ਕਣਾਂ ਵਾਂਗ ਬਣਾ ਦੇਵਾਂਗੇ।)
(25:23)
ਅਤੇ ਇੱਕ ਹੋਰ ਆਇਤ ਵਿੱਚ ਹੈ ਕਿ ਇਹਨਾਂ ਕਾਫਿਰਾਂ ਦੇ ਅਮਲਾਂ ਦੀ ਮਿਸਾਲ ਅਜਿਹੀ ਹੈ ਕਿ ਜਿਵੇਂ ਕੋਈ ਪਿਆਸਾ ਇਨਸਾਨ ਰੇਤ ਦੇ ਟੀਲੇ ਨੂੰ ਪਾਣੀ ਦਾ ਦਰਿਆ ਸਮਝ ਰਿਹਾ ਹੁੰਦਾ ਹੈ। ਪਰ ਜਦ ਉਹ ਨਜ਼ਦੀਕ ਜਾਂਦਾ ਹੈ, ਤਾਂ ਉੱਥੇ ਉਹ ਇੱਕ ਬੂੰਦ ਵੀ ਪਾਣੀ ਦੀ ਨਹੀਂ ਪਾਉਂਦਾ। (ਦੇਖੋ 24:39)

ਇਹ ਉਹ ਲੋਕ ਹਨ ਜੋ ਆਪਣੇ ਤੌਰ ਤੇ ਇਬਾਦਤ ਅਤੇ ਰਿਆਜਤ ਕਰਦੇ ਰਹੇ, ਅਤੇ ਦਿਲ ਵਿੱਚ ਸਮਝਦੇ ਰਹੇ ਕਿ ਅਸੀਂ ਬਹੁਤ ਸਾਰੀਆਂ ਨੇਕੀਆਂ ਕਰ ਰਹੇ ਹਾਂ, ਅਤੇ ਇਹ ਮਕਬੂਲ ਅਤੇ ਅੱਲ੍ਹਾ ਦੀਆਂ ਪਸੰਦੀਦਾ ਹਨ, ਪਰ ਕਿਉਂਕਿ ਉਹ (ਅਮਲ) ਅੱਲ੍ਹਾ ਦੇ ਦੱਸੇ ਹੋਏ ਢੰਗ ਤਰੀਕੇ ਦੇ ਅਨੁਸਾਰ ਨਹੀਂ ਸਨ, ਅਤੇ ਨਬੀਆਂ ਦੇ ਫਰਮਾਨ (ਹਦੀਸ) ਦੇ ਮੁਤਾਬਿਕ ਨਹੀਂ ਸਨ, ਇਸ ਲਈ ਮਕਬੂਲ ਹੋਣ ਦੀ ਬਜਾਏ ਉਹ ਅਮਲ ਮਰਦੂਦ ਹੋ ਗਏ, ਅਤੇ ਬਜਾਏ ਮਹਿਬੂਬ ਹੋਣ ਦੇ ਮਗ਼ਜ਼ੂਬ ਹੋ ਗਏ (ਯਾਨੀ ਅੱਲ੍ਹਾ ਤਾਅਲਾ ਦੀ ਮੁਹੱਬਤ ਦੀ ਬਜਾਏ ਗੁੱਸਾ ਹਾਸਲ ਕਰ ਬੈਠੇ)

ਇਸ ਲਈ ਕਿ ਉਹ ਅੱਲ੍ਹਾ ਦੀਆਂ ਆਇਤਾਂ ਨੂੰ ਝੁਠਲਾਉਂਦੇ ਰਹੇ, ਅੱਲ੍ਹਾ ਦੀ ਤੌਹੀਦ ਅਤੇ ਉਸਦੇ ਰਸੂਲਾਂ ਦੀ ਰਿਸਾਲਤ ਦੇ ਸਾਰੇ ਸਬੂਤ ਉਹਨਾਂ ਦੇ ਸਾਹਮਣੇ ਸਨ,ਪਰ ਉਹਨਾਂ ਨੇ ਆਪਣੀਆਂ ਅੱਖਾਂ ਬੰਦ ਕਰ ਲਈਆਂ ਅਤੇ ਮੰਨੇ ਹੀ ਨਹੀਂ।
(ਤਫ਼ਸੀਰ ਇਬਨੇ ਕਸੀਰ)

5. ਅੱਲ੍ਹਾ ਤਾਅਲਾ ਦਾ ਫਰਮਾਨ ਹੈ
(ਹੇ ਮੁਹੰਮਦ) ਤੁਸੀਂ ਅੱਲ੍ਹਾ ਅਤੇ ਕਿਆਮਤ ਦੇ ਦਿਨ ਵਿੱਚ ਇਮਾਨ ਰੱਖਣ ਵਾਲੇ ਲੋਕਾਂ ਵਿੱਚੋਂ ਕਿਸੇ ਨੂੰ ਵੀ ਅਜਿਹੇ ਨਹੀਂ ਦੇਖੋਗੇ, ਜੋ ਅੱਲ੍ਹਾ ਅਤੇ ਉਸਦੇ ਰਸੂਲ ਦੀ ਮੁਖਾਲਫ਼ਤ (ਵਿਰੋਧ) ਕਰਨ ਵਾਲਿਆਂ ਨਾਲ ਪਿਆਰ (ਦੋਸਤੀ) ਰੱਖਦੇ ਹੋਣ, ਭਾਵੇਂ ਉਹ ਉਨ੍ਹਾਂ ਦੇ ਪਿਤਾ ਜਾਂ ਉਨ੍ਹਾਂ ਦੇ ਪੁੱਤਰ ਜਾਂ ਉਨ੍ਹਾਂ ਦੇ ਭਰਾ ਜਾਂ ਉਨ੍ਹਾਂ ਦੇ ਰਿਸ਼ਤੇਦਾਰ ਹੋਣ।
(58:22)

6. ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਜਿਸ ਦਿਨ (ਯਾਨੀ ਕਿਆਮਤ ਦੇ ਦਿਨ) ਕੁਝ ਚਿਹਰੇ ਰੌਸ਼ਨ (ਚਿੱਟੇ, ਚਮਕਦਾਰ) ਹੋ ਜਾਣਗੇ ਅਤੇ ਕੁਝ ਕਾਲੇ (ਹਨੇਰ) ਹੋ ਜਾਣਗੇ।
(3:106)

ਇਮਾਮ ਇਬਨੇ ਕਸੀਰ, ਇਸ ਆਇਤ ਦੀ ਤਫ਼ਸੀਰ ਵਿੱਚ ਲਿਖਦੇ ਹਨ
ਕਿ ਉਸ ਦਿਨ ਕੁੱਝ ਚਿਹਰੇ ਸਫ਼ੇਦ ਅਤੇ ਕੁੱਝ ਚਿਹਰੇ ਸਿਆ ਹੋਣਗੇ, ਕਿ ਅਹਲੇ ਸੁੰਨਤ ਵਲ ਜਮਾਤ ਦੇ ਚਿਹਰੇ ਸਫ਼ੈਦ ਅਤੇ ਨੂਰਾਨੀ ਹੋਣਗੇ, ਪਰ ਅਹਿਲੇ ਬਿਦਾਅਤ ਅਤੇ ਮੁਨਾਫ਼ਿਕਾਂ ਦੇ ਚਿਹਰੇ ਕਾਲੇ ਹੋਣਗੇ ਜਿਵੇਂ ਕਿ ਇਬਨੇ ਅੱਬਾਸ (ਰਜ਼ੀ) ਤੋਂ ਰਵਾਇਤ ਹੈ।
(ਤਫ਼ਸੀਰ ਇਬਨੇ ਕਸੀਰ)

ਇਸ ਆਇਤ ਦੀ ਵਿਆਖਿਆ ਵਿੱਚ ਰਵਾਇਤ ਹੈ ਕਿ (ਕਾਲੇ ਚਿਹਰੇ ਵਾਲਿਆਂ) ਤੋਂ ਮੁਰਾਦ ਖਵਾਰਿਜ ਹਨ।
(ਮੁਸਨਦ ਅਹਿਮਦ 5/262 ਸਨਦ ਹਸਨ, ਤਿਰਮਿਜ਼ੀ 3000 ਹਸਨ)

ਇਮਾਮ ਸ਼ਾਤਬੀ (ਰਹਿ) ਅਲੱਗ ਅਲੱਗ ਦਲੀਲਾਂ ਜਿਕਰ ਕਰਨ ਤੋਂ ਬਾਅਦ ਫ਼ਰਮਾਉਂਦੇ ਹਨ ਕਿ ਇਹਨਾ ਸਾਰੀਆਂ ਦਲੀਲਾਂ ਤੋਂ ਇਹ ਸਾਬਤ ਹੁੰਦਾ ਹੈ ਕਿ ਕਿਸੇ ਬਿਦਾਅਤੀ ਦੀ ਤਰਫ ਚੱਲ ਕੇ ਜਾਣਾ, ਉਸਦਾ ਸਨਮਾਨ ਕਰਨਾ, ਇਹ ਸਭ ਕੁੱਝ ਉਸਦੀ ਇੱਜਤ (ਸਨਮਾਨ) ਹੀ ਮੰਨਿਆ ਜਾਵੇਗਾ, ਹਾਲਾਂਕਿ ਸ਼ਰੀਅਤ ਨੇ ਸਾਨੂੰ (ਇਸਦੇ ਉਲਟ) ਉਸ (ਬਿਦਾਅਤੀ) ਨੂੰ ਰੁਸਵਾ, ਅਤੇ ਜਲੀਲ, ਝਿੜਕੀ-ਫਟਕਾਰ, ਪਾਬੰਦੀ ਕਰਨ ਦਾ ਹੁਕਮ ਦਿੱਤਾ ਹੈ।

ਅਤੇ ਅੱਗੇ ਲਿਖਦੇ ਹਨ
ਕਿ ਹਰ ਹਾਲ ਵਿੱਚ ਬਿਦਾਅਤਾਂ ਦਾ ਪ੍ਰਚਾਰ ਹੋਵੇਗਾ, ਅਤੇ ਸੁੰਨਤਾਂ ਮਿਟ ਜਾਣਗੀਆਂ, ਅਤੇ ਇਹ ਬਿਲਕੁਲ ਇਸਲਾਮ ਨੂੰ ਗਿਰਾਉਣ ਵਾਲੀ ਗੱਲ ਹੈ।
(ਅਲ ਐਤਸਾਮ 1/151)

ਇਮਾਮ ਯਹਯਾ ਬਿਨ ਅਬੀ ਕਸੀਰ (ਰਹਿ) ਫ਼ਰਮਾਉਂਦੇ ਹਨ, ਕਿ ਜਦ ਰਸਤੇ ਵਿੱਚ ਤੇਰੇ ਸਾਹਮਣੇ ਕੋਈ ਬਿਦਾਅਤੀ ਆ ਜਾਵੇ ਤਾਂ ਤੂੰ ਆਪਣਾ ਰਸਤਾ ਬਦਲ ਲੇ
(ਅਸ਼ ਸ਼ਰੀਆ ਅਜ਼ੁਰੀ ਹ 2042)

ਨਬੀ (ﷺ) ਨੇ ਫ਼ਰਮਾਇਆ ਕਿ ਜਿਸਨੇ ਮੇਰੀ ਸੁੰਨਤ ਤੋਂ ਮੂੰਹ ਮੋੜਿਆ ਉਹ ਮੇਰੇ ਵਿੱਚੋਂ ਨਹੀਂ (ਉਹ ਮੇਰੇ ਅਨੁਯਾਈਆਂ ਵਿੱਚੋਂ ਨਹੀਂ, ਉਹ ਸਾਡੇ ਵਿੱਚੋਂ ਨਹੀਂ)
(ਸਹੀ ਬੁਖਾਰੀ 5063)

ਅਬਦੁੱਲਾਹ ਇਬਨੇ ਮਸਊਦ (ਰਜ਼ੀ) ਤੋਂ ਰਵਾਇਤ ਹੈ ਕਿ ਅਗਰ ਤੁਸੀਂ ਨਬੀ (ﷺ) ਦੀ ਸੁੰਨਤ ਨੂੰ ਛੱਡ ਦੇਵੋਗੇ ਤਾਂ ਗੁੰਮਰਾਹ ਹੋ ਜਾਵੋਗੇ।
(ਸਹੀ ਮੁਸਲਿਮ 654)

ਨਬੀ (ﷺ) ਦੀ ਸੁੰਨਤ ਨੂੰ ਛੱਡਣ ਵਾਲੇ ਤੇ ਅੱਲ੍ਹਾ ਤਾਅਲਾ ਅਤੇ ਉਸਦੇ ਸਾਰੇ ਨਬੀਆਂ ਦੀ ਲਾਅਨਤ ਹੁੰਦੀ ਹੈ
(ਤਿਰਮੀਜ਼ੀ 2154 ਸਨਦ ਹਸਨ)

ਹਰ ਬਿਦਾਅਤ ਗੁੰਮਰਾਹੀ ਹੈ
(ਸਹੀ ਮੁਸਲਿਮ 867)

ਹਰ ਗੁੰਮਰਾਹੀ ਜਹੰਨਮ ਵਿੱਚ ਲੇ ਜਾਣ ਵਾਲੀ ਹੈ
(ਸੁਨਨ ਨਸਾਈ 1579)

ਜਿਸ ਨੇ ਸਾਡੇ ਇਸ ਦੀਨ ਵਿੱਚ ਕੋਈ ਨਵੀਂ ਕਾਢ (ਬਿਦਾਅਤ) ਕੱਢੀ ਉਹ ਮਰਦੂਦ ਹੈ
(ਸਹੀ ਬੁਖਾਰੀ 2697)

ਜਿਸਨੇ ਕੋਈ ਅਜਿਹਾ ਕੰਮ ਕੀਤਾ ਜਿਸਨੂੰ ਕਰਨ ਦਾ ਅਸੀਂ ਹੁਕਮ ਨਹੀਂ ਦਿੱਤਾ ਤਾਂ ਉਹ ਮਰਦੂਦ ਹੈ (ਸਹੀ ਮੁਸਲਿਮ 1718)

ਬਿਦਾਅਤੀ ਉੱਪਰ ਲਾਅਨਤ ਕੀਤੀ ਗਈ ਹੈ, ਅਤੇ ਉਸਦੀ ਕੋਈ ਵੀ ਫਰਜ਼ੀ ਜਾਂ ਨਫ਼ਲੀ ਇਬਾਦਤ ਕੁਬੂਲ ਨਹੀਂ ਹੋਵੇਗੀ
(ਸਹੀ ਬੁਖਾਰੀ 1870)

ਬਿਦਾਅਤੀ ਦੀ ਤੌਬਾ ਉਸ ਸਮੇਂ ਤੱਕ ਕੁਬੂਲ ਨਹੀਂ ਹੁੰਦੀ ਜਦ ਤੱਕ ਉਹ ਬਿਦਾਅਤ ਨੂੰ ਛੱਡ ਨਾ ਦੇਵੇ
(ਤਬਰਾਨੀ ਔਸਤ 5/113, ਮਜਮੁਆ ਜਵਾਇਦ 10/192)

ਜਿਸਨੇ ਮੇਰੀ ਸੁੰਨਤ ਨੂੰ ਛੱਡਿਆ ਉਹ ਸਾਡੇ ਵਿੱਚੋਂ ਨਹੀਂ
(ਸਹੀ ਬੁਖਾਰੀ 5063)

ਨਬੀ (ﷺ) ਦੀ ਸੁੰਨਤ ਨੂੰ ਛੱਡਣ ਵਾਲੇ ਤੇ ਅੱਲ੍ਹਾ ਤਾਅਲਾ ਅਤੇ ਉਸਦੇ ਸਾਰੇ ਨਬੀਆਂ ਦੀ ਲਾਅਨਤ ਹੁੰਦੀ ਹੈ
(ਤਿਰਮੀਜ਼ੀ 2154 ਸਨਦ ਹਸਨ)

ਅੰਮਾ ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ 6 ਕਿਸਮ ਦੇ ਲੋਕ ਅਜਿਹੇ ਹਨ ਜਿਹਨਾਂ ਉੱਪਰ ਮੈਂ, ਅੱਲ੍ਹਾ ਤਾਅਲਾ ਅਤੇ ਸਾਰੇ ਨਬੀਆਂ ਨੇ ਲਾਅਨਤ ਭੇਜੀ ਹੈ।
1. ਅੱਲ੍ਹਾ ਦੀ ਕਿਤਾਬ ਵਿੱਚ ਵਾਧਾ ਕਰਨ ਵਾਲਾ

2. ਅੱਲ੍ਹਾ ਤਾਅਲਾ ਦੀ ਕਦਰ (ਤਕਦੀਰ) ਨੂੰ ਝੁਠਲਾਉਣ ਵਾਲਾ
3. ਤਾਕਤ ਦੇ ਜ਼ਰੀਏ ਗਲਬਾ ਹਾਸਿਲ ਕਰਨ ਵਾਲਾ, ਤਾਂ ਕਿ ਜਿਹਨਾਂ ਨੂੰ ਅੱਲ੍ਹਾ ਨੇ ਜ਼ਲੀਲ ਬਣਾਇਆ ਉਹਨਾਂ ਨੂੰ ਇੱਜਤ ਦੇ ਸਕੇ, ਅਤੇ ਜਿਹਨਾਂ ਨੂੰ ਇੱਜਤ ਦਿੱਤੀ ਉਹਨਾਂ ਨੂੰ ਜ਼ਲੀਲ ਕਰ ਸਕੇ
(ਤਾਕਤ ਦੇ ਜ਼ਰੀਏ ਹੁਕੂਮਤ ਉੱਪਰ ਕਬਜ਼ਾ ਕਰਨ ਵਾਲਾ, ਤਾਂ ਕਿ ਉਸਨੂੰ ਇੱਜਤ ਦੇਵੇ ਜਿਸਨੂੰ ਅੱਲ੍ਹਾ ਨੇ ਜ਼ਲੀਲ ਕੀਤਾ, ਅਤੇ ਉਸਨੂੰ ਜ਼ਲੀਲ ਕਰੇ ਜਿਸਨੂੰ ਅੱਲ੍ਹਾ ਨੇ ਇੱਜਤ ਬਖਸ਼ੀ)
4.ਅੱਲ੍ਹਾ ਤਾਅਲਾ ਦੀ ਤਰਫ਼ ਤੋਂ ਹਰਾਮ ਕਰਦਾ ਚੀਜ਼ਾਂ ਨੂੰ ਹਲਾਲ ਕਰਨ/ਸਮਝਣ ਵਾਲਾ
5. ਮੇਰੇ ਅਹਿਲੇ ਬੈਤ ਦੀ ਇੱਜਤ ਨੂੰ ਹਲਾਲ ਕਰਨ ਵਾਲਾ,ਜਿਸਨੂੰ ਅੱਲ੍ਹਾ ਨੇ ਹਰਾਮ ਕਰਾਰ ਦਿੱਤਾ ਹੈ (ਮੇਰੇ ਕੁੰਬੇ ਵਿੱਚੋਂ ਅੱਲ੍ਹਾ ਦੀ ਹਰਾਮ ਕਰਦਾ ਨੂੰ ਹਲਾਲ ਸਮਝਣ ਵਾਲਾ)
6. ਮੇਰੀ ਸੁੰਨਤ ਨੂੰ ਤਰਕ ਕਰ (ਛੱਡ) ਦੇਣ ਵਾਲਾ।
(ਤਿਰਮੀਜ਼ੀ 2154 ਹਸਨ)

ਇਬਨੇ ਉਮਰ (ਰਜ਼ੀ) ਨੇ ਬਿਦਾਤੀਆਂ ਤੋਂ ਬਰੀ ਹੋਣ ਦਾ ਐਲਾਨ ਕੀਤਾ
(ਸਹੀ ਮੁਸਲਿਮ 8)

ਇਬਨੇ ਉਮਰ (ਰਜ਼ੀ) ਨੇ ਬਿਦਾਅਤੀ ਦੇ ਸਲਾਮ ਦਾ ਜਵਾਬ ਨਾ ਦਿੱਤਾ
(ਤਿਰਮਿਜ਼ੀ 2152 ਹਸਨ ਸਹੀ)

ਇਬਨੇ ਮਸਊਦ (ਰਜ਼ੀ) ਨੇ ਬਿਦਾਤੀਆਂ ਨੂੰ ਮਸਜਿਦ ਵਿੱਚੋਂ ਬਾਹਰ ਕੱਢ ਦਿੱਤਾ
(ਸੁਨਨ ਦਾਰਮੀ ਹ 210 ਸਨਦ ਹਸਨ)

ਇਬਨੇ ਮਸਊਦ (ਰਜ਼ੀ) ਨੇ ਫ਼ਰਮਾਇਆ ਕਿ (ਦੀਨ ਵਿੱਚ) ਸਭ ਤੋਂ ਬੁਰੇ ਕੰਮ ਬਿਦਾਅਤਾਂ ਹਨ
(ਸਹੀ ਬੁਖਾਰੀ 7277)

ਮੁਆਜ਼ ਇਬਨੇ ਜਬਲ (ਰਜ਼ੀ) ਫ਼ਰਮਾਉਂਦੇ ਹਨ ਕਿ ਬਸ ਤੁਸੀਂ ਆਪਣੇ ਆਪ ਨੂੰ ਬਿਦਾਅਤਾਂ ਤੋਂ ਬਚਾਈ ਰੱਖਣਾ, ਕਿਉਂਕਿ ਜੋ ਵੀ ਬਿਦਾਅਤ ਕੱਢੀ ਗਈ ਉਹ ਗੁੰਮਰਾਹੀ ਹੈ
(ਸੁਨਨ ਅਬੂ ਦਾਊਦ 4611 ਸਨਦ ਸਹੀ)

ਇਮਾਮ ਅਬੂ ਕਿਲਾਬਾ (ਰਹਿ) ਫ਼ਰਮਾਉਂਦੇ ਹਨ ਕਿ ਬੇਸ਼ੱਕ ਬਿਦਾਅਤੀ ਲੋਕ ਗੁੰਮਰਾਹ ਹਨ, ਅਤੇ ਮੈਂ ਸਮਝਦਾ ਹਾਂ ਕਿ ਉਹ ਜਹੰਨਮ ਵਿੱਚ ਹੀ ਜਾਣਗੇ।

(ਸੁਨਨ ਦਾਰਮੀ ਹ 101 ਸਨਦ ਸਹੀ)

ਇਮਾਮ ਅਬੂ ਇਦਰੀਸ ਅਲ ਖੁਲਾਨੀ (ਰਹਿ) ਫ਼ਰਮਾਉਂਦੇ ਹਨ ਕਿ ਅਗਰ ਮੈਂ ਦੇਖਾਂ ਕਿ ਮਸਜਿਦ ਵਿੱਚ ਅਜਿਹੀ ਅੱਗ ਲੱਗੀ ਹੋਈ ਹੈ, ਜਿਸ ਨੂੰ ਮੈਂ ਬੁਝਾ ਨਾ ਸਕਾਂ, ਤਾਂ ਇਹ ਮੇਰੇ ਨਜ਼ਦੀਕ ਇਸ ਨਾਲੋਂ ਬੇਹਤਰ ਹੈ ਕਿ ਮੈਂ ਮਸਜਿਦ ਵਿੱਚ ਕੋਈ ਅਜਿਹੀ ਬਿਦਾਅਤ ਦੇਖਾਂ ਜਿਸਨੂੰ ਮੈਂ ਮਿਟਾ ਨਾ ਸਕਾਂ।
(ਅਸ-ਸੁੰਨਾਹ ਲਿਲ ਮਰਵਜ਼ੀ 88 ਸਨਦ ਹਸਨ)

ਕੁੱਝ ਆਮ ਬਿਦਾਅਤਾਂ
1. ਨਮਾਜ਼ ਸ਼ੁਰੂ ਕਰਦੇ ਸਮੇਂ ਜ਼ੁਬਾਨ ਨਾਲ ਨੀਅਤ ਕਰਨ ਦੇ ਅਲਫਾਜ਼
2. ਵੁਜ਼ੂ ਦੌਰਾਨ ਪੁੱਠੇ ਹੱਥਾਂ ਨਾਲ ਗਰਦਣ ਦਾ ਮਸਹ
3. ਹਰ ਫਰਜ਼ ਨਮਾਜ਼ ਤੋਂ ਬਾਅਦ ਇੱਜਤੀਮਾਈ ਤੌਰ ਤੇ ਦੁਆ
4. ਸਵਾਬ ਪਹੁੰਚਾਉਣ ਲਈ ਕੁਰਆਨ ਖਵਾਨੀ
5. ਸੂਫ਼ੀਆ ਦੇ ਬਹੁਤ ਸਾਰੇ ਮਨਘੜਤ ਦਰੂਦ ਅਤੇ ਜਿਕਰ ਅਜ਼ਕਾਰ
6. ਈਦ ਮਿਲਾਦ ਉਨ ਨਬੀ
7. ਇਬਾਦਤ ਲਈ ਇਸਰਾ ਵਲ ਮੇਰਾਜ ਦੀ ਰਾਤ ਨੂੰ ਖਾਸ ਕਰ ਲੈਣਾ
ਅਤੇ ਇਹਨਾਂ ਤੋਂ ਇਲਾਵਾ ਹੋਰ ਵੀ ਬਹੁਤ ਸਾਰੀਆਂ

ਬਿਦਾਅਤ ਲੁਗਵੀ (ਕਿਸੇ ਚੀਜ਼ ਦਾ ਆਗਾਜ਼) ਅਤੇ ਬਿਦਾਅਤ ਸ਼ੱਰਈ (ਕਿਸੇ ਚੀਜ਼ ਨੂੰ ਘੜਨਾ ਅਤੇ ਈਜਾਦ ਕਰਨਾ) ਵਿੱਚ ਫਰਕ
ਉਮਰ (ਰਜ਼ੀ) ਦੇ ਕੌਲ ਵਿੱਚ ਬਿਦਾਅਤ ਲੁਗਵੀ ਮੁਰਾਦ ਹੈ
1. ਇਬਨੇ ਤੈਮੀਆ (ਰਹਿ) (ਮਫ਼ਾਤਿਹ 4/327 ਹ 1309)
2. ਇਬਨੇ ਰਜਬ (ਰਹਿ) (ਜਾਮੇ ਅਲ ਉਲੂਮ 28)
3. ਇਮਾਮ ਸ਼ਾਤਬੀ (ਅਲ ਐਤਸਾਮ 1/250)
4. ਇਬਨੇ ਕਸੀਰ (ਰਹਿ) ਫ਼ਰਮਾਉਂਦੇ ਹਨ ਕਿ ਬਿਦਾਅਤ ਦੀਆਂ 2 ਕਿਸਮਾਂ ਹਨ
ਬਿਦਾਅਤ ਸ਼ੱਰਈ ਜਿਵੇਂ ਕਿ ਨਬੀ (ﷺ) ਦਾ ਫਰਮਾਨ ਹੈ ਕਿ (ਦੀਨ ਵਿੱਚ) ਹਰ ਨਵੀਂ ਚੀਜ਼ ਬਿਦਾਅਤ ਹੈ, ਅਤੇ ਹਰ ਬਿਦਾਅਤ ਗੁੰਮਰਾਹੀ ਹੈ।

ਅਤੇ ਕਦੇ ਇਹ ਬਿਦਾਅਤ ਲੁਗਵੀ ਹੁੰਦੀ ਹੈ, ਜਿਵੇਂ ਕਿ ਉਮਰ (ਰਜ਼ੀ) ਦਾ ਕੌਲ, ਜਿਹੜਾ ਕਿ ਲੋਕਾਂ ਨੂੰ ਤਰਾਵੀਹ ਦੀ ਨਮਾਜ਼ ਉੱਪਰ ਮੁਸਤਕਿਲ ਜਮਾਂ ਕਰਨ ਦੇ ਬਾਰੇ ਵਿੱਚ ਹੈ, ਇਹ ਚੰਗੀ ਬਿਦਾਅਤ ਹੈ।
(ਤਫ਼ਸੀਰ ਇਬਨੇ ਕਸੀਰ 1/348 2:117)

ਉਮਾਰਾ ਬਿਨ ਰੁਵਾਈਬਾ (ਰਜ਼ੀ) ਤੋਂ ਰਵਾਇਤ ਹੈ ਕਿ ਉਹਨਾਂ ਨੇ ਬਿਸ਼ਰ ਬਿਨ ਮਰਵਾਨ ਨੂੰ ਮਿੰਬਰ ਉੱਪਰ (ਖੁਤਬੇ ਵੇਲੇ ਦੁਆ ਦੇ ਲਈ) ਆਪਣੇ ਦੋਂਵੇ ਹੱਥ ਉਠਾਈ ਹੋਏ ਵੇਖਿਆ ਅਤੇ ਫ਼ਰਮਾਇਆ ਕਿ ਅੱਲ੍ਹਾ ਇਹਨਾਂ ਦੋਂਵਾ ਹੱਥਾਂ ਨੂੰ ਤਬਾਹ ਕਰ ਦੇਵੇ, ਮੈਂ ਰਸੂਲ (ﷺ) ਨੂੰ ਦੇਖਿਆ ਹੈ, ਆਪ (ﷺ) ਸ਼ਹਾਦਤ ਦੀ ਉਂਗਲੀ ਦੇ ਇਸ਼ਾਰੇ ਤੋਂ ਇਲਾਵਾ ਦੁਆ ਵਿੱਚ ਕਿਸੇ ਦੂਸਰੇ ਤਰੀਕੇ ਦਾ ਵਾਧਾ ਨਹੀਂ ਕਰਦੇ ਸਨ
(ਸਹੀ ਮੁਸਲਿਮ 874)

ਇਮਾਮ ਜ਼ੁਹਰੀ (ਰਹਿ) ਨੇ ਵੀ ਇਸਨੂੰ ਬਿਦਾਅਤ ਕਰਾਰ ਦਿੱਤਾ ਹੈ
ਇਮਾਮ ਜ਼ੁਹਰੀ (ਰਹਿ) ਨੇ ਫ਼ਰਮਾਇਆ ਕਿ ਜੁਮੇ ਦੇ ਦਿਨ ਹੱਥ ਉਠਾਉਣ ਬਿਦਾਅਤ ਹੈ
(ਇਬਨੇ ਅਬੀ ਸ਼ਾਇਬਾ 1/475, ਹ 5491)

ਇਮਾਮ ਫ਼ੁਜ਼ੈਲ ਬਿਨ ਇਆਜ਼ (ਰਹਿ) ਫ਼ਰਮਾਉਂਦੇ ਹਨ ਕਿ ਜੋ ਇਨਸਾਨ ਕਿਸੇ ਬਿਦਾਅਤੀ ਨਾਲ ਮੁਹੱਬਤ ਕਰਦਾ ਹੈ, ਤਾਂ ਅੱਲ੍ਹਾ ਤਾਅਲਾ ਉਸਦਾ ਅਮਲ ਵਿਅਰਥ ਕਰ ਦਿੰਦਾ ਹੈ, ਅਤੇ ਉਸਦੇ ਦਿਲ ਵਿੱਚੋਂ ਇਸਲਾਮ ਦਾ ਨੂਰ ਕੱਢ ਦਿੰਦਾ ਹੈ।
(ਹਿਲਿਆ ਤੁਲ ਔਲੀਆ 8/103 ਸਨਦ ਸਹੀ)

ਇਮਾਮ ਫ਼ੁਜ਼ੈਲ ਬਿਨ ਇਆਜ਼ (ਰਹਿ) ਫ਼ਰਮਾਉਂਦੇ ਹਨ ਕਿ ਮੈਂ ਉਹਨਾਂ ਨਾਲ ਮੁਹੱਬਤ ਕਰਦਾ ਹਾਂ ਜਿਹਨਾਂ ਨਾਲ ਅੱਲ੍ਹਾ ਮੁਹੱਬਤ ਕਰਦਾ ਹੈ, ਅਤੇ ਇਹ ਉਹ ਲੋਕ ਹਨ ਜਿਹਨਾਂ ਤੋਂ ਮੁਹੰਮਦ (ﷺ) ਦੇ ਸਹਾਬਾ ਮਹਿਫ਼ੂਜ਼ ਰਹਿੰਦੇ ਹਨ, ਅਤੇ ਮੈਂ ਉਹਨਾਂ ਨਾਲ ਬੁਗ਼ਜ਼ (ਨਫ਼ਰਤ ਅਤੇ ਦੁਸ਼ਮਣੀ) ਰੱਖਦਾ ਹਾਂ, ਜਿਹਨਾਂ ਨਾਲ ਅੱਲ੍ਹਾ ਤਾਅਲਾ ਬੁਗ਼ਜ਼ (ਨਫ਼ਰਤ ਅਤੇ ਦੁਸ਼ਮਣੀ) ਰੱਖਦਾ ਹੈ, ਅਤੇ ਇਹ ਉਹ ਲੋਕ ਹਨ ਜੋ ਬਿਦਾਅਤ ਅਤੇ ਖਵਾਹਿਸ਼ਾਤ ਵਾਲੇ ਹਨ।
(ਹਿੱਲਿਆ ਤੁਲ ਔਲੀਆ 8/103 ਸਨਦ ਸਹੀ)

ਇਮਾਮ ਅਹਿਮਦ ਬਿਨ ਸੀਨਾਨ ਅਲ ਵਾਸਤੀ (259 ਹ) ਫ਼ਰਮਾਉਂਦੇ ਹਨ ਕਿ ਦੁਨੀਆ ਵਿੱਚ ਜਿੰਨੇ ਵੀ ਬਿਦਾਅਤੀ ਹਨ, ਸਭ ਅਹਿਲੇ ਹਦੀਸ ਨਾਲ ਬੁਗ਼ਜ਼ (ਨਫ਼ਰਤ ਅਤੇ ਦੁਸ਼ਮਣੀ) ਰੱਖਦੇ ਹਨ, ਅਤੇ ਇਨਸਾਨ ਜਦ ਬਿਦਾਅਤੀ ਹੋ ਜਾਂਦਾ ਹੈ ਤਾਂ ਹਦੀਸ ਦੀ ਮਿਠਾਸ ਉਸਦੇ ਦਿਲ ਵਿੱਚੋਂ ਨਿਕਲ ਜਾਂਦੀ ਹੈ।
(ਮਾਰਿਫ਼ਤੁ ਉਲੂਮ ਅਲ ਹਦੀਸ ਲਿਲ ਹਾਕਿਮ ਹ 6, ਸਨਦ ਸਹੀ)

ਇਮਾਮ ਔਜ਼ਾਈ (157 ਹ) ਫ਼ਰਮਾਉਂਦੇ ਹਨ ਕਿ ਜਿਸਨੇ ਕਿਸੇ ਬਿਦਾਅਤੀ ਦੀ ਇੱਜਤ (ਸਨਮਾਨ, ਸਤਿਕਾਰ) ਕੀਤਾ ਤਾਂ ਉਸਨੇ ਇਸਲਾਮ ਦੇ ਫਿਰਕੇ-ਫਿਰਕੇ ਬਣਾਉਣ ਵਿੱਚ ਮਦਦ ਕੀਤੀ (ਤਾਂ ਉਸਨੇ ਇਸਲਾਮ ਦੇ ਟੁਕੜੇ-ਟੁਕੜੇ ਕਰਨ ਵਿੱਚ ਮਦਦ ਕੀਤੀ)
(ਅਲ ਤਿਉਰਿਯਾਤ 2/316 ਹ 256 ਸਨਦ ਹਸਨ)

## ਅਹਿਲੇ ਬਿਦਾਅਤ ਦੀ ਖਾਸ ਨਿਸ਼ਾਨੀ

## ਸਹੀ ਹਦੀਸ ਨਾਲ ਬੁਗ਼ਜ਼ (ਨਫ਼ਰਤ ਅਤੇ ਦੁਸ਼ਮਣੀ)

ਬਕੀਆ ਬਿਨ ਵਲੀਦ (ਰਹਿ) ਤੋਂ ਰਵਾਇਤ ਹੈ ਕਿ ਇਮਾਮ ਔਜ਼ਾਈ (ਰਹਿ) ਨੇ ਮੈਨੂੰ ਕਿਹਾ, ਐ ਅਬੂ ਮੁਹੰਮਦ ਤੁਸੀਂ ਉਹਨਾਂ ਲੋਕਾਂ ਬਾਰੇ ਕੀ ਕਹਿੰਦੇ ਹੋ ਜੋ ਨਬੀ (ﷺ) ਦੀ ਹਦੀਸ ਨਾਲ ਬੁਗ਼ਜ਼ ਰੱਖਦੇ ਹਨ? ਤਾਂ ਮੈਂ ਕਿਹਾ ਇਹ ਬੁਰੇ ਲੋਕ ਹਨ।
ਤਾਂ ਉਹਨਾਂ ਨੇ ਫ਼ਰਮਾਇਆ ਕਿ ਕੋਈ ਵੀ ਬਿਦਾਅਤੀ ਅਜਿਹਾ ਨਹੀਂ ਜਿਸਨੂੰ ਤੁਸੀਂ ਅੱਲ੍ਹਾ ਦੇ ਰਸੂਲ (ﷺ) ਦੀ ਕੋਈ ਅਜਿਹੀ ਹਦੀਸ ਸੁਣਾਓ, ਜੋ ਉਸਦੀ ਬਿਦਾਅਤ ਦੇ ਖਿਲਾਫ ਹੋਵੇ, ਤੇ ਉਹ ਹਦੀਸ ਨਾਲ ਬੁਗ਼ਜ਼ ਨਾ ਕਰੇ।
(ਅਲ ਤਉਰਯਾਤ ਜ 4 ਸ 1378 ਹ 1344 ਸਨਦ ਹਸਨ)

(ਯਾਨੀ ਹਦੀਸ ਨਾਲ ਹਰ ਬਿਦਾਅਤੀ ਬੁਗ਼ਜ਼ ਰੱਖਦਾ ਹੈ, ਹਰ ਬਿਦਾਅਤੀ ਨੂੰ ਜਦੋਂ ਉਸਦੀ ਬਿਦਾਅਤ ਦੇ ਖਿਲਾਫ ਕੋਈ ਹਦੀਸ ਸੁਣਾਈ ਜਾਂਦੀ ਹੈ, ਤਾਂ ਉਹ ਮੰਨਣ ਦੀ ਬਜਾਏ ਹਦੀਸ ਨਾਲ ਬੁਗ਼ਜ਼ ਰੱਖਣ ਲੱਗ ਜਾਂਦਾ ਹੈ)

## ਅਹਿਲੇ ਬਿਦਾਅਤ ਦੇ ਨਾਲ ਉੱਠਣਾ-ਬੈਠਣਾ ?

ਇਮਾਮ ਫੁਜੈਲ ਬਿਨ ਇਆਜ਼ (ਰਹਿ) (187 ਹ) ਫਰਮਾਉਂਦੇ ਹਨ
ਕਿ ਯਕੀਨਨ ਅੱਲ੍ਹਾ ਦੇ ਫ਼ਰਿਸ਼ਤੇ ਜ਼ਿਕਰ ਦੇ ਹਲਕੇ ਤਲਾਸ਼ ਕਰਦੇ ਰਹਿੰਦੇ ਹਨ, ਇਸ ਲਈ ਤੁਸੀਂ ਦੇਖੋ ਕਿ ਤੁਹਾਡਾ ਉੱਠਣਾ-ਬੈਠਣਾ ਕਿਸ ਨਾਲ ਹੈ। (ਅਤੇ ਤੁਹਾਡਾ ਉੱਠਣਾ-ਬੈਠਣਾ) ਕਿਸੇ ਬਿਦਾਅਤੀ ਦੇ ਨਾਲ ਨਾ ਹੋਵੇ, ਕਿਉਂਕਿ ਅੱਲ੍ਹਾ ਤਾਅਲਾ ਉਹਨਾਂ ਦੀ ਤਰਫ਼ ਰਹਿਮਤ ਨਾਲ ਨਹੀਂ ਦੇਖਦਾ, ਅਤੇ ਨਿਫ਼ਾਕ (ਬੰਦੇ ਦੇ ਮੁਨਾਫ਼ਿਕ ਹੋਣ) ਦੀ ਨਿਸ਼ਾਨੀ ਇਹ ਹੈ ਕਿ ਉਸਦਾ ਉੱਠਣਾ-ਬੈਠਣਾ ਕਿਸੇ ਬਿਦਾਅਤੀ ਨਾਲ ਹੋਵੇ।
(ਹਿੱਲਿਆ ਤੁਲ ਔਲੀਆ 8/104 ਸਨਦ ਸਹੀ)

### ਅਹਿਲੇ ਬਿਦਾਅਤ ਨਾਲ ਬੁਗ਼ਜ਼

ਇਮਾਮ ਫੁਜੈਲ ਬਿਨ ਇਆਜ਼ ਰਹਿ (187 ਹ) ਫ਼ਰਮਾਉਂਦੇ ਹਨ
ਕਿ ਜਿਸਨੇ ਕਿਸੇ ਬਿਦਾਅਤੀ ਦੀ ਮਦਦ ਕੀਤੀ, ਤਾਂ ਉਸਨੇ ਇਸਲਾਮ ਨੂੰ ਢਹੁਣ ਵਿੱਚ ਮਦਦ ਕੀਤੀ (ਇਸਲਾਮ ਨੂੰ ਢਹੁਣ ਵਿੱਚ ਆਪਣਾ ਹਿੱਸਾ ਪਾਇਆ)
(ਹਿੱਲਿਆ ਤੁਲ ਔਲੀਆ 8/103 ਸਨਦ ਸਹੀ)

ਇਮਾਮ ਫੁਜ਼ੈਲ ਬਿਨ ਇਆਜ਼ ਰਹਿ (187 ਹ) ਫ਼ਰਮਾਉਂਦੇ ਹਨ
ਕਿ ਮੈਂ ਦੇਖਿਆ ਹੈ ਕਿ ਸਾਰੇ ਬੇਹਤਰੀਨ ਲੋਕ ਅਸਹਾਬ ਉਸ ਸੁੰਨਾਹ (ਸੁੰਨਤ ਦੇ ਪੈਰੋਕਾਰ) ਸੀ, ਅਤੇ ਉਹ ਅਹਿਲੇ ਬਿਦਾਅਤ ਤੋਂ ਮਨਾ ਕਰਦੇ ਸਨ।
(ਹਿੱਲਿਆ ਤੁਲ ਔਲੀਆ 8/104 ਸਨਦ ਸਹੀ)
(ਯਾਨੀ ਅਹਿਲੇ ਬਿਦਾਅਤ ਦੇ ਨਾਲ ਉੱਠਣ-ਬੈਠਣ ਤੋਂ, ਉਹਨਾਂ ਦੀਆਂ ਕਿਤਾਬਾਂ ਪੜ੍ਹਨ ਤੋਂ, ਉਹਨਾਂ ਦੀਆਂ ਮਜਲਿਸਾਂ ਇਖਤਿਆਰ ਕਰਨ ਆਦਿ ਤੋਂ ਮਨਾ ਕਰਦੇ ਸਨ)

ਇਬਨੇ ਉਮਰ (ਰਜ਼ੀ) ਨੇ ਫ਼ਰਮਾਇਆ ਕਿ ਹਰ ਬਿਦਾਅਤ ਗੁੰਮਰਾਹੀ ਹੈ, ਭਾਂਵੇ ਕਿ ਲੋਕ ਉਸਨੂੰ ਚੰਗਾ (ਵਧੀਆ) ਸਮਝਦੇ ਹੋਣ।
(ਸ਼ਰਹ ਉਸੂਲ ਐਤਿਕਾਦ ਅਹਿਲੇ ਸੁੰਨਾਹ ਵਲ ਜਮਾਤ ਹ 126, ਅਸ ਸੁੰਨਾਹ ਪ 24 ਹ 82 ਸਨਦ ਸਹੀ)

(ਯਾਨੀ ਭਾਂਵੇ ਕਿ ਲੋਕ ਉਸਨੂੰ ਵਧੀਆ ਬਿਦਾਅਤ, ਬਿਦਾਅਤ ਏ ਹਸਨਾ ਸਮਝਦੇ ਹੋਣ)

## ਅਹਿਲੇ ਬਿਦਾਅਤ ਤੋਂ ਦੂਰ ਰਹੋ

ਇੱਕ ਬਾਰ ਇਮਾਮ ਮੁਹੰਮਦ ਬਿਨ ਸੀਰੀਨ (ਰਹਿ) (110 ਹ) ਬੈਠੇ ਸਨ, ਕਿ ਅਹਿਲੇ ਬਿਦਾਅਤ ਵਿੱਚੋਂ 2 ਲੋਕ ਉਹਨਾਂ ਦੇ ਕੋਲ ਆਏ, ਅਤੇ ਕਹਿਣ ਲੱਗੇ ਹੇ ਅਬੂ ਬਕਰ ਅਸੀਂ ਤੁਹਾਨੂੰ ਇੱਕ ਹਦੀਸ ਬਿਆਨ ਕਰਦੇ ਹਾਂ, ਤਾਂ ਇਮਾਮ ਮੁਹੰਮਦ ਬਿਨ ਸੀਰੀਨ (ਰਹਿ) ਨੇ ਕਿਹਾ ਕਿ ਨਹੀਂ, ਮੈਨੂੰ ਹਦੀਸ ਬਿਆਨ ਨਾ ਕਰੋ।
ਤਾਂ ਉਹਨਾਂ ਨੇ ਕਿਹਾ, ਚੰਗਾ ਫਿਰ ਅਸੀਂ ਕੁਰਆਨ ਦੀ ਕੋਈ ਆਇਤ ਪੜ੍ਹ ਦਿੰਦੇ ਹਾਂ।
ਤਾਂ ਇਮਾਮ ਮੁਹੰਮਦ ਬਿਨ ਸੀਰੀਨ (ਰਹਿ) ਨੇ (ਇਹਨਾਂ ਬਿਦਾਅਤੀਆਂ ਨੂੰ ਕਿਹਾ) ਕਿ ਤੁਸੀਂ ਦੋਂਵੇ ਮੇਰੇ ਤੋਂ ਦੂਰ ਹੋ ਜਾਵੋ, ਜਾਂ ਫਿਰ ਮੈਂ ਖੁਦ ਇੱਥੋਂ ਉੱਠ ਕੇ ਚਲਿਆ ਜਾਂਦਾ ਹਾਂ।
ਜਦ ਉਹ ਦੋਂਵੇ ਚਲੇ ਗਏ, ਤਾਂ ਲੋਕਾਂ ਨੇ ਇਮਾਮ ਮੁਹੰਮਦ ਬਿਨ ਸੀਰੀਨ (ਰਹਿ) ਨੂੰ ਕਿਹਾ, ਕਿ ਜੇਕਰ ਉਹ ਤੁਹਾਡੇ ਸਾਹਮਣੇ ਕੁਰਆਨ ਦੀ ਕੋਈ ਆਇਤ ਪੜ੍ਹ ਦਿੰਦੇ ਤਾਂ ਇਸ ਵਿੱਚ ਕਿਹੜੀ ਹਰਜ ਵਾਲੀ ਗੱਲ ਸੀ?
ਤਾਂ ਇਮਾਮ ਮੁਹੰਮਦ ਬਿਨ ਸੀਰੀਨ (ਰਹਿ) ਨੇ ਜਵਾਬ ਦਿੱਤਾ, ਕਿ ਮੈਨੂੰ ਡਰ ਸੀ ਕਿ ਉਹ ਆਇਤ ਪੇਸ਼ ਕਰਕੇ ਇਸਦੀ ਤਹਰੀਫ਼ (ਗਲਤ ਤਾਵੀਲ, ਗਲਤ ਵਿਆਖਿਆ) ਕਰਨਗੇ, ਅਤੇ ਇਹ (ਗਲਤ) ਗੱਲ ਕਿਤੇ ਮੇਰੇ ਦਿਲ ਵਿੱਚ ਜਗ੍ਹਾ ਨਾ ਫੜ੍ਹ ਲਵੇ।

(ਸੁਨਨ ਦਾਰਮੀ 1/109 ਹ 403 ਸਨਦ ਸਹੀ)

ਇਮਾਮ ਬੁਖਾਰੀ (ਰਹਿ) ਆਪਣੀ ਕਿਤਾਬ ਜੁਜ਼ ਰਫੁਲ ਯਦੈਨ ਵਿੱਚ ਫ਼ਰਮਾਉਂਦੇ ਹਨ ਕਿ ਵਕੀ ਨੇ ਫ਼ਰਮਾਇਆ ਕਿ ਜਿਹੜਾ ਇਨਸਾਨ ਹਦੀਸ ਨੂੰ ਉਸ ਤਰ੍ਹਾਂ ਤਲਬ ਕਰਦਾ ਹੈ ਜਿਸ ਤਰ੍ਹਾਂ ਉਹ ਉਸ ਤੱਕ ਪਹੁੰਚੀ ਹੈ, ਤਾਂ ਉਹ ਸਾਹਿਬੇ ਸੁੰਨਤ ਹੈ, ਅਤੇ ਜਿਹੜਾ ਇਨਸਾਨ ਆਪਣੀ ਖਵਾਹਿਸ਼ਾਤ ਨੂੰ ਮਜਬੂਤੀ ਦੇਣ ਲਈ ਤਲਬ ਕਰਦਾ ਹੈ, ਤਾਂ ਉਹ ਬਿਦਾਅਤੀ ਹੈ, ਮਤਲਬ ਕਿ ਇਨਸਾਨ ਨੂੰ ਚਾਹੀਦਾ ਹੈ ਕਿ ਨਬੀ ਦੀ ਹਦੀਸ ਦੇ ਮੁਕਾਬਲੇ ਆਪਣੀ ਰਾਏ ਨੂੰ ਛੱਡ (ਦੂਰ ਛੁੱਟ) ਦੇਵੇ ਜਦ ਹਦੀਸ ਸਹੀ ਸਾਬਿਤ ਹੋ ਜਾਵੇ, ਅਤੇ ਹਦੀਸ ਨੂੰ ਗਲਤ ਇੱਲਤਾਂ (ਬਹਾਨੇ, ਹੱਥਕੰਡੇ) ਆਪਣਾ ਕੇ ਰੱਦ ਨਹੀਂ ਕਰਨਾ ਚਾਹੀਦਾ।
(ਜੁਜ਼ ਰਫੁਲ ਯਦੈਨ ਤਹਿਤ ਹਦੀਸ 45)

ਇਮਾਮ ਬੁਖਾਰੀ (ਰਹਿ) ਆਪਣੀ ਕਿਤਾਬ ਜੁਜ਼ ਰਫੁਲ ਯਦੈਨ ਵਿੱਚ ਫ਼ਰਮਾਉਂਦੇ ਹਨ ਕਿ ਇਹ (ਹਦੀਸ ਏ ਰਸੂਲ (ﷺ) ਦੀ ਮੁਖਾਲਫ਼ਤ ਕਰਨ ਵਾਲੇ, ਅਹਿਲੇ ਬਿਦਾਅਤ ਅਤੇ ਲਾ ਇਲਮ ਲੋਕ) ਕਹਿੰਦੇ ਹਨ ਕਿ ਅਗਰ ਨਬੀ (ﷺ) ਤੋਂ ਕੋਈ ਅਜਿਹੀ ਚੀਜ਼ (ਕੋਈ ਅਜਿਹਾ ਮਸਲਾ) ਸਾਬਿਤ ਹੋ ਜਾਵੇ, ਜਿਸਨੂੰ ਸਾਡੇ ਵੱਡਿਆਂ (ਬਜ਼ੁਰਗਾਂ) ਨੇ ਨਹੀਂ ਕੀਤਾ, ਤਾਂ ਉਸਨੂੰ ਕੁਬੂਲ ਨਹੀ ਕੀਤਾ ਜਾਵੇਗਾ।
ਇਹ ਲੋਕ ਹਦੀਸ ਨੂੰ ਸਿਰਫ਼ ਆਪਣੀ ਰਾਏ ਨੂੰ ਮਜਬੂਤ ਕਰਨ ਲਈ ਹੀ ਲੈਂਦੇ ਹਨ।
(ਜੁਜ਼ ਰਫੁਲ ਯਦੈਨ ਤਹਿਤ ਹਦੀਸ 45)

ਯਾਨੀ ਜਦ ਹਦੀਸ ਏ ਰਸੂਲ (ﷺ) ਇਹਨਾਂ ਦੇ ਕਿਸੇ ਮਸਲੇ ਦੇ ਮੁਤਾਬਿਕ ਹੁੰਦੀ ਹੈ ਤਾਂ ਮੰਨ ਲੈਂਦੇ ਹਨ, ਪਰ ਜਦ ਉਸਦੇ ਖਿਲਾਫ ਹੁੰਦੀ ਹੈ, ਤਾਂ ਮੰਨਣ ਦੀ ਬਜਾਏ ਉਸਨੂੰ ਰੱਦ ਕਰਨ ਦੇ ਬਹਾਨੇ, ਹੱਥਕੰਡੇ ਅਪਣਾਉਂਦੇ ਹਨ।
ਇਹਨਾਂ ਦਾ ਅਸਲ ਮਕਸਦ ਹਦੀਸ ਏ ਰਸੂਲ (ﷺ) ਦੀ ਪਾਲਣਾ ਅਤੇ ਪੈਰਵੀ ਕਰਨਾ ਨਹੀਂ ਬਲਕਿ ਆਪਣੇ ਵੱਡਿਆਂ ਦੀ ਅੰਨੀ ਤਕਲੀਦ ਕਰਨਾ ਹੈ।

ਇਮਾਮ ਬੁਖਾਰੀ ਫ਼ਰਮਾਉਂਦੇ ਹਨ ਕਿ ਜਿਸਨੇ ਇਹ ਗੁਮਾਨ ਕੀਤਾ ਕਿ ਰਫੁਲ ਯਦੈਨ ਬਿਦਾਅਤ ਹੈ, ਤਾਂ ਉਸਨੇ ਯਕੀਨਨ ਨਬੀ (ﷺ) ਦੇ ਸਹਾਬਾ, ਸਲਫ਼ ਸਾਲਿਹੀਨ ਅਤੇ ਉਹਨਾਂ ਤੋਂ ਬਾਅਦ ਵਿੱਚ ਆਉਣ ਵਾਲੇ ਅਹਿਲੇ ਹਿਜਾਜ (ਹਿਜਾਜ ਦੇ ਵਾਸੀਆਂ), ਅਹਿਲੇ ਮਦੀਨਾ (ਮਦੀਨੇ ਦੇ ਵਾਸੀਆਂ), ਅਹਿਲੇ ਮੱਕਾ, ਅਹਿਲੇ ਇਰਾਕ ਦੀ ਇੱਕ ਵੱਡੀ ਤਾਦਾਦ, ਅਹਿਲੇ ਸ਼ਾਮ, ਅਹਿਲੇ

ਯਮਨ, ਅਤੇ ਅਹਿਲੇ ਖੁਰਸਾਨ ਦੇ ਉੱਲਮਾ ਅਤੇ ਇਮਾਮ ਇਬਨੇ ਮੁਬਾਰਕ (ਰਹਿ) ਉੱਪਰ ਤਾਅਨ ਕੀਤਾ ਹੈ।
(ਜੁਜ਼ ਰਫ਼ੁਲ ਯਦੈਨ ਤਹਿਤ ਹਦੀਸ 75)

ਅਬੂ ਹੁਰੈਰਾ (ਰਜ਼ੀ) ਨੇ ਬਿਆਨ ਕੀਤਾ ਕਿ (ਇਕ ਵਾਰ) ਅੱਲ੍ਹਾ ਦੇ ਰਸੂਲ (ﷺ) ਕਬਰਿਸਤਾਨ ਗਏ ਅਤੇ ਕਿਹਾ: ਅਸ-ਸਲਾਮੁ-ਅਲਈਕੁਮ ਹੇ ਮੋਮਿਨਾ ਦੇ ਘਰ, ਤੁਹਾਡੇ ਉੱਤੇ ਸਲਾਮ ਹੋਵੇ ਅਤੇ ਅਸੀਂ, ਇਨ ਸ਼ਾ ਅੱਲ੍ਹਾ, ਤੁਹਾਨੂੰ ਮਿਲਣ ਵਾਲੇ ਹਾਂ।
ਮੈਂ ਚਾਹੁੰਦਾ ਸੀ ਕਿ ਮੈਂ ਆਪਣੇ ਭਰਾਵਾਂ ਨੂੰ ਦੇਖ ਲੈਂਦਾ!
ਸਹਾਬਾ ਨੇ ਕਿਹਾ: ਹੇ ਅੱਲ੍ਹਾ ਦੇ ਰਸੂਲ (ﷺ) ! ਕੀ ਅਸੀਂ ਤੁਹਾਡੇ ਭਰਾ ਨਹੀਂ ਹਾਂ? ਤਾਂ ਉਹਨਾਂ ਨੇ ਕਿਹਾ: ਸਗੋਂ ਤੁਸੀਂ ਮੇਰੇ ਸਾਥੀ ਹੋ ਅਤੇ ਮੇਰੇ ਭਰਾ ਉਹ ਹਨ ਜੋ ਅਜੇ (ਇਸ ਦੁਨੀਆਂ ਵਿਚ) ਨਹੀਂ ਆਏ ਅਤੇ ਮੈਂ ਹੌਜ਼ ਏ ਕੌਸਰ ਤੇ ਉਹਨਾਂ ਤੋਂ ਪਹਿਲਾਂ ਮੌਜੂਦ ਹੋਵਾਂਗਾ।
ਸਹਾਬਾ ਨੇ ਪੁੱਛਿਆ: ਹੇ ਅੱਲ੍ਹਾ ਦੇ ਰਸੂਲ (ﷺ) ! ਤੁਸੀਂ ਆਪਣੇ ਇਹਨਾਂ ਉੱਮਤੀਆਂ ਨੂੰ ਕਿਸ ਤਰ੍ਹਾਂ ਪਹਿਚਾਣੋਗੇ, ਜਿਹੜੇ ਤੁਹਾਡੇ ਤੋਂ ਬਾਅਦ (ਇਸ ਦੁਨੀਆਂ) ਵਿੱਚ ਆਉਣਗੇ।
ਤਾਂ ਅੱਲ੍ਹਾ ਦੇ ਰਸੂਲ (ﷺ) ਨੇ ਕਿਹਾ: ਤੁਹਾਡਾ ਕੀ ਖਿਆਲ ਹੈ ਕਿ ਅਗਰ ਕਿਸੇ ਇਨਸਾਨ ਦੇ ਘੋੜੇ ਹੋਣ ਜਿਨ੍ਹਾਂ ਵਿੱਚੋਂ ਕਈਆਂ ਦੇ ਚਿੱਟੇ ਚਿਹਰੇ ਅਤੇ ਚਿੱਟੇ ਪੈਰ ਹੋਣ, ਅਤੇ ਉਹ ਸਾਹ ਕਾਲੇ ਘੋੜਿਆਂ ਵਿਚਕਾਰ ਮੌਜੂਦ ਹੋਣ? ਤਾਂ ਕੀ ਉਹ ਉਹਨਾਂ ਨੂੰ ਪਹਿਨਚਾਣ ਨਹੀਂ ਲਵੇਗਾ?
ਤਾਂ ਉਹਨਾਂ ਨੇ ਜਵਾਬ ਦਿੱਤਾ, ਉਹ ਜ਼ਰੂਰ ਪਹਿਨਚਾਣ ਲਵੇਗਾ।
ਨਬੀ (ﷺ) ਨੇ ਫ਼ਰਮਾਇਆ ਇਹ (ਮੇਰੀ ਉੱਮਤ) ਦੇ ਲੋਕ ਕਿਆਮਤ ਦੇ ਦਿਨ ਅਜਿਹੀ ਹਾਲਤ ਵਿੱਚ ਆਉਣਗੇ, ਕਿ ਉਹਨਾਂ ਦੇ ਚਿਹਰੇ ਅਤੇ ਹੱਥ-ਪੈਰ ਚਿੱਟੇ ਚਮਕ ਰਹੇ ਹੋਣਗੇ। ਅਤੇ ਮੈਂ ਹੌਜ਼ ਏ ਕੌਸਰ ਤੇ ਇਹਨਾਂ ਤੋਂ ਪਹਿਲਾਂ ਮੌਜੂਦ ਹੋਵਾਂਗਾ, ਫਿਰ ਕੁਝ ਲੋਕਾਂ ਨੂੰ ਮੇਰੇ ਹੌਜ਼ ਤੋਂ ਇਸ ਤਰ੍ਹਾਂ ਦਵੱਲ (ਦੂਰ ਕਰ) ਦਿੱਤਾ ਜਾਵੇਗਾ, ਜਿਵੇਂ ਗੁਆਚੇ ਹੋਏ ਊਠ ਨੂੰ ਦਵੱਲ ਦਿੱਤਾ ਜਾਂਦਾ ਹੈ।
ਮੈਂ ਉਨ੍ਹਾਂ ਨੂੰ (ਤਿੰਨ ਵਾਰ) ਪੁਕਾਰਾਂਗਾ ਇਧਰ ਆਓ, ਇਧਰ ਆਓ, ਇਧਰ ਆ ਜਾਓ। ਫਿਰ (ਮੈਨੂੰ) ਕਿਹਾ ਜਾਵੇਗਾ, ਉਨ੍ਹਾਂ ਨੇ ਤੁਹਾਡੇ ਤੋਂ ਬਾਅਦ ਦੀਨ (ਤੁਹਾਡੀ ਸੁੰਨਤ ਅਤੇ ਦੀਨ ਏ ਇਸਲਾਮ ਨੂੰ) ਤਬਦੀਲ ਕਰ ਦਿੱਤਾ ਸੀ,
ਤਾਂ ਮੈਂ ਕਹਾਂਗਾ: ਦੂਰ ਹੋ ਜਾਓ, ਦੂਰ ਹੋ ਜਾਓ।
(ਮੁਅੱਤਾ ਇਮਾਮ ਮਾਲਿਕ ਬ ਰਵਾਇਤ ਯਹਯਾ 1/28-30 ਹ 57 ਸਨਦ ਸਹੀ, ਸਹੀ ਮੁਸਲਿਮ 249)

ਜਾਬਿਰ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਕਿ ਬੇਸ਼ੱਕ ਬੇਹਤਰੀਨ ਹਦੀਸ ਅੱਲ੍ਹਾ ਦੀ ਕਿਤਾਬ ਹੈ, ਅਤੇ ਬੇਹਤਰੀਨ ਤਰੀਕਾ ਮੁਹੰਮਦ (ﷺ) ਦਾ ਤਰੀਕਾ ਹੈ, ਅਤੇ ਅਮਲਾਂ ਵਿੱਚੋਂ ਸਭ ਤੋਂ ਭੈੜੇ ਅਮਲ ਬਿਦਾਅਤਾਂ ਹਨ, ਅਤੇ ਹਰ ਬਿਦਾਅਤ ਗੁੰਮਰਾਹੀ ਹੈ।
(ਸਹੀ ਮੁਸਲਿਮ 867)

ਕੁਰਆਨ ਨੂੰ (ਕੁਰਆਨ ਅਤੇ ਹਦੀਸ) ਦੋਂਵਾਂ ਵਿੱਚ ਹਦੀਸ ਵੀ ਕਿਹਾ ਗਿਆ ਹੈ।
ਹਰ ਕਿਸਮ ਦੀ ਬਿਦਾਅਤ ਗੁੰਮਰਾਹੀ, ਬਾਤਿਲ ਅਤੇ ਮਰਦੂਦ ਹੁੰਦੀ ਹੈ।
ਜੋ ਅਮਲ ਸੁੰਨਤ ਤੋਂ ਸਾਬਿਤ ਹੋਵੇ, ਪਰ ਆਵਾਮ ਵਿੱਚ ਜਾਰੀ ਨਾ ਹੋਵੇ ਫਿਰ ਉਸ ਸਾਬਿਤ ਸ਼ੁਦਾ ਅਮਲ ਨੂੰ ਦੋਬਾਰਾ ਜਾਰੀ ਕਰ ਦਿੱਤਾ ਜਾਵੇ, ਤਾਂ ਲੁਗਵੀ (ਭਾਸ਼ਾਈ ਅਰਥ) ਦੇ ਲਿਹਾਜ ਤੋਂ ਇਸਨੂੰ ਵੀ ਬਿਦਾਅਤ ਕਿਹਾ ਜਾ ਸਕਦਾ ਹੈ, ਜਿਵੇਂ ਉਮਰ (ਰਜ਼ੀ) ਦੇ ਕੌਲ, ਕਿ ਇਹ ਚੰਗੀ ਬਿਦਾਅਤ ਹੈ (ਸਹੀ ਬੁਖਾਰੀ 2010) ਦਾ ਇਹੀ ਮਤਲਬ ਹੈ, ਪਰ ਜਿਸ ਅਮਲ ਦਾ ਕਿਤਾਬ, ਸੁੰਨਤ, ਅਤੇ ਸ਼ਰਈ ਅਦਿੱਲਾ ਵਿੱਚ ਕੋਈ ਸਬੂਤ ਹੀ ਨਾ ਹੋਵੇ, ਤਾਂ ਉਸਨੂੰ ਬਿਦਾਅਤ ਏ ਹਸਨਾ ਕਹਿਣਾ ਗਲਤ ਹੈ।

ਜਿਵੇਂ ਕਿ ਇਬਨੇ (ਰਜ਼ੀ) ਦਾ ਕਥਨ ਹੈ ਕਿ ਹਰ ਬਿਦਾਅਤ ਗੁੰਮਰਾਹੀ ਹੈ, ਭਾਂਵੇ ਕਿ ਲੋਕ ਇਸਨੂੰ ਵਧੀਆ ਸਮਝਦੇ ਹੋਣ।
(ਅਸ-ਸੁੰਨਾਹ ਲਿਲ ਮਰਵਜ਼ੀ 82 ਸਨਦ ਸਹੀ)

ਅੰਮਾ ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਕਿ ਜਿਸਨੇ ਕਿਸੇ ਬਿਦਾਅਤੀ ਦੀ ਇੱਜਤ (ਸਤਿਕਾਰ, ਸਨਮਾਨ) ਕੀਤਾ, ਤਾਂ ਉਸਨੇ ਇਸਲਾਮ ਨੂੰ ਢਹੁਣ ਵਿੱਚ ਮਦਦ ਕੀਤੀ। (ਇਸਲਾਮ ਨੂੰ ਢਹੁਣ ਵਿੱਚ ਆਪਣਾ ਹਿੱਸਾ ਪਾਇਆ)
(ਅਸ਼-ਸ਼ਰੀਆ ਲਿਲ ਅਜ਼ੁੱਰੀ ਪ 962 ਹ 2040 ਸਨਦ ਸਹੀ)

ਸਈਦ ਬਿਨ ਜ਼ੁਬੈਰ (ਰਹਿ) ਨੇ ਆਪਣੇ ਇੱਕ ਸ਼ਗਿਰਦ ਨੂੰ ਇੱਕ ਬਿਦਾਅਤੀ ਕੋਲ ਬੈਠੇ ਹੋਏ ਦੇਖਿਆ ਤਾਂ ਫ਼ਰਮਾਇਆ ਇਸ (ਬਿਦਾਅਤੀ) ਦੇ ਕੋਲ ਹਰਗਿਜ਼ ਨਾ ਬੈਠੋ।
(ਸੁਨਨ ਦਾਰਮੀ 398 ਸਨਦ ਸਹੀ)

ਇਬਨੇ ਉਮਰ (ਰਜ਼ੀ) ਨੇ ਇੱਕ ਬਿਦਾਅਤੀ ਦੇ ਸਲਾਮ ਦਾ ਜਵਾਬ ਨਹੀਂ ਦਿੱਤਾ
(ਸੁਨਨ ਦਾਰਮੀ 399 ਸਨਦ ਹਸਨ, ਤਿਰਮੀਜ਼ੀ 2152 ਹਸਨ ਸਹੀ ਗ਼ਰੀਬ)

ਇੱਕ ਬਿਦਾਅਤੀ ਨੇ ਇਮਾਮ ਅਯੂਬ ਸਖਤਿਆਨੀ (ਰਹਿ) ਨੂੰ ਕਿਹਾ, ਕਿ ਮੈਂ ਤੁਹਾਡੇ ਤੋਂ ਇੱਕ ਗੱਲ ਪੁੱਛਣਾ ਚਾਹੁੰਦਾ ਹਾਂ, ਤਾਂ ਉਹਨਾਂ ਨੇ ਜਵਾਬ ਦਿੱਤਾ (ਇੱਕ ਛੱਡ) ਅੱਧੀ ਗੱਲ ਵੀ ਨਹੀਂ, ਅਤੇ ਉਹਨਾਂ ਨੇ ਉਸ ਆਦਮੀ ਤੋਂ ਆਪਣਾ ਮੂੰਹ ਫੇਰ ਲਿੱਤਾ।
(ਸੁਨਨ ਦਾਰਮੀ 404 ਸਨਦ ਸਹੀ)

ਇਮਾਮ ਅਬੂ ਬਕਰ ਮੁਹੰਮਦ ਬਿਨ ਹੁਸੈਨ ਅਜੁੱਰੀ (ਰਹਿ)
72 ਫ਼ਿਰਕਿਆਂ ਵਾਲੀਆਂ ਕੁੱਝ ਰਵਾਇਤਾਂ ਬਿਆਨ ਕਰਨ ਤੋਂ ਬਾਅਦ ਫ਼ਰਮਾਉਂਦੇ ਹਨ, ਕਿ ਅੱਲ੍ਹਾ ਤਾਅਲਾ ਉਸ ਇਨਸਾਨ ਤੇ ਰਹਿਮ ਕਰੇ ਜਿਸਨੇ ਇਹਨਾਂ ਫ਼ਿਰਕਿਆਂ ਤੋਂ ਡਰਾਇਆ, ਅਤੇ ਬਿਦਾਅਤ ਤੋਂ ਦੂਰੀ ਇਖਤਿਆਰ ਕੀਤੀ, ਉਸਨੇ ਇੱਤਿਬਾਅ (ਯਾਨੀ ਨਬੀ (ﷺ) ਦੀ ਸੁੰਨਤ ਦੀ ਪਾਲਣਾ) ਕੀਤੀ, ਅਤੇ ਬਿਦਾਅਤ ਦੀ ਪੈਰਵੀ ਨਹੀਂ ਕੀਤੀ। ਉਸਨੇ ਅਥਾਰ ਨੂੰ ਲਾਜ਼ਿਮ ਫੜ੍ਹਿਆ ਅਤੇ ਸਿਰਾਤ ਏ ਮੁਸਤਕੀਮ ਦੀ ਤਲਬ ਕੀਤੀ ਅਤੇ ਆਪਣੇ ਮੌਲਾ ਕਰੀਮ (ਅੱਲ੍ਹਾ) ਤੋਂ ਮਦਦ ਮੰਗੀ।
(ਅਸ਼-ਸ਼ਰੀਆ ਲਿਲ ਅਜੁੱਰੀ ਪ 18)

ਹਿਸਾਨ ਬਿਨ ਅਤੀਆ (ਰਹਿ) ਫ਼ਰਮਾਉਂਦੇ ਹਨ ਕਿ ਜਿਹੜੀ ਵੀ ਕੌਮ ਆਪਣੇ ਦੀਨ ਵਿੱਚ ਕੋਈ ਬਿਦਾਅਤ ਜਾਰੀ ਕਰਦੀ ਹੈ, ਤਾਂ ਅੱਲ੍ਹਾ ਤਾ ਅਲਾ ਉਹਨਾਂ ਤੋਂ ਉਸ ਵਰਗੀ ਸੁੰਨਤ ਖੋਹ ਲੈਂਦਾ ਹੈ,ਅਤੇ ਫਿਰ ਕਿਆਮਤ ਤੱਕ ਇਸਨੂੰ, ਉਹਨਾਂ ਦੀ ਤਰਫ ਵਾਪਸ ਨਹੀਂ ਭੇਜਦਾ।
(ਸੁਨਨ ਦਾਰਮੀ ਹ 99 ਸਨਦ ਸਹੀ)

## ਬਿਦਾਅਤ ਆਮ ਗੁਨਾਹਾਂ ਤੋਂ ਬਹੁਤ ਜਿਆਦਾ ਬੁਰੀ ਹੁੰਦੀ ਹੈ, ਬਿਦਾਅਤੀ ਨੂੰ ਤੌਬਾ ਦੀ ਤੌਫ਼ੀਕ ਨਹੀਂ ਹੁੰਦੀ

ਬਿਦਾਅਤ ਕਰਨ ਵਾਲੇ ਦਾ ਮਾਮਲਾ ਬਹੁਤ ਗੰਭੀਰ ਹੁੰਦਾ ਹੈ, ਇਸਦੇ ਬੁਰੇ ਪ੍ਰਭਾਵ ਬਹੁਤ ਜਿਆਦਾ ਹੁੰਦੇ ਹਨ, ਇਹ ਆਮ ਗੁਨਾਹਾਂ ਅਤੇ ਨਾ ਫ਼ਰਮਾਨੀਆਂ ਤੋਂ ਬਹੁਤ ਜਿਆਦਾ ਖਤਰਨਾਕ ਹੁੰਦੀ ਹੈ, ਕਿਉਂਕਿ ਆਮ ਗੁਨਾਹ ਕਰਨ ਵਾਲਾ ਇਹ ਜਾਣਦਾ ਅਤੇ ਮੰਨਦਾ ਹੈ ਕਿ ਉਹ ਗੁਨਾਹ ਕਰ ਰਿਹਾ ਹੈ,ਅਤੇ ਕਦੇ ਨਾ ਕਦੇ ਗੁਨਾਹਾਂ ਨੂੰ ਛੱਡ ਕੇ ਉਸਨੂੰ ਤੌਬਾ ਦੀ ਤੌਫ਼ੀਕ ਵੀ ਮਿਲ ਜਾਂਦੀ ਹੈ,ਜਦ ਕਿ ਬਿਦਾਅਤੀ ਇਹ ਸਮਝ ਰਿਹਾ ਹੁੰਦਾ ਹੈ ਕਿ ਉਹ ਨੇਕੀ ਕਰ ਰਿਹਾ ਹੈ ਅਤੇ ਹੱਕ ਤੇ ਹੈ, ਇਸ ਲਈ ਮਰਦੇ ਦਮ ਤਕ ਇਸੇ ਉੱਪਰ ਹੀ ਡਟਿਆ ਰਹਿੰਦਾ ਹੈ, ਹਾਲਾਂਕਿ ਉਹ ਸਿਰਫ਼ ਆਪਣੀ ਖਬਵਾਹਿਸ਼ਾਤ ਏ ਨਫ਼ਸ ਦੀ ਪੈਰਵੀ ਕਰ ਰਿਹਾ ਹੁੰਦਾ ਹੈ ਅਤੇ ਸਿੱਧੇ ਰਾਹ ਤੋਂ ਭਟਕਿਆ ਹੁੰਦਾ ਹੈ।

1. ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਭਲਾਂ ਕੀ ਉਹ ਇਨਸਾਨ ਜਿਸਨੂੰ ਉਸਦੇ ਬੁਰੇ ਅਮਲ ਸੁਸ਼ੋਭਿਤ (ਸ਼ਿੰਗਾਰੇ, ਸਜਾਏ ਹੋਏ, ਖੁਸਨੁਮਾ, ਆਕਰਸ਼ਕ, ਚੰਗੇ, ਨੇਕ ਅਤੇ ਵਧੀਆ) ਕਰਕੇ ਦਿਖਾਏ ਜਾਣ (ਤਾਂ ਕੀ ਉਹ ਜਿਸ ਲਈ ਉਸ ਦੇ ਅਮਲਾਂ ਦੀ ਬੁਰਾਈ ਆਕਰਸ਼ਕ ਬਣਾ ਦਿੱਤੀ ਗਈ, ਜਿਸ ਦੇ ਲਈ ਉਸਦੇ ਬੁਰੇ ਅਮਲ ਸੁਸ਼ੋਭਿਤ ਬਣਾ ਦਿੱਤੇ ਗਏ) ਅਤੇ ਉਹ ਉਹਨਾਂ ਨੂੰ ਵਧੀਆ ਅਮਲ (ਚੰਗੇ ਅਤੇ ਨੇਕੀ) ਸਮਝਣ ਲੱਗੇ ਤਾਂ (ਉਹ ਭਲਾਂ ਰਾਹੇ ਰਾਸਤ ਉੱਪਰ ਕਿਵੇਂ ਆ ਸਕਦਾ ਹੈ?, ਜਾਂ ਕੀ ਉਹ ਉਸ ਵਾਂਗ ਹੋ ਸਕਦਾ ਹੈ ਜੋ ਸਿੱਧੇ ਰਾਸਤੇ ਤੇ ਹੈ? ਜਾਂ ਕੀ ਉਸਦੀ ਗੁੰਮਰਾਹੀ ਦਾ ਕੋਈ ਠਿਕਾਣਾ ਹੈ?) ਬੇਸ਼ੱਕ ਅੱਲ੍ਹਾ ਜਿਸਨੂੰ ਚਾਹੁੰਦਾ ਹੈ ਗੁੰਮਰਾਹ ਕਰਦਾ ਹੈ ਅਤੇ ਜਿਸਨੂੰ ਚਾਹੁੰਦਾ ਹੈ ਹਿਦਾਇਤ ਅਤਾ ਕਰਦਾ ਹੈ।
(35:8)

2. ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਤਾਂ ਭਲਾਂ ਕੀ ਉਹ ਇਨਸਾਨ ਜੋ ਆਪਣੇ ਰੱਬ ਦੀ ਤਰਫ਼ ਤੋਂ ਬੱਯੀਨਾਤ (ਸਿੱਧੇ, ਸਾਫ, ਸਪਸ਼ਟ) ਪ੍ਰਮਾਣ (ਸਬੂਤਾਂ, ਦਲੀਲਾਂ) ਉੱਤੇ ਹੈ, ਉਸ ਵਰਗਾ ਹੋ ਸਕਦਾ ਹੈ, ਜਿਸ ਲਈ ਉਸਦੇ ਬੁਰੇ ਅਮਲਾਂ ਨੂੰ ਸੁਸ਼ੋਭਿਤ ਕਰ ਦਿੱਤਾ ਗਿਆ ਹੈ, ਅਤੇ ਉਹ ਆਪਣੀਆਂ ਇੱਛਾਵਾਂ ਦੇ ਗੁਲਾਮ ਬਣ ਕੇ ਰਹਿ ਗਏ ਹੋਣ ?( ਜਦੋਂ ਕਿ ਉਹ ਆਪਣੀਆਂ ਇੱਛਾਵਾਂ ਦੇ ਪਿੱਛੇ ਲੱਗ ਗਏ ਹੋਣ?)
(47:14)

ਅਨਸ (ਰਜ਼ੀ) ਤੋਂ ਮਰਫੂਅਨ ਰਵਾਇਤ ਹੈ ਕਿ
ਅੱਲ੍ਹਾ ਤਾਅਲਾ ਨੇ ਹਰ ਬਿਦਾਅਤੀ ਦੀ ਤੌਬਾ ਤੋਂ ਪਰਦਾ ਕੀਤਾ ਹੋਇਆ ਹੈ
(ਅਸ-ਸਹੀਹਾ 1620)

ਅੱਲ੍ਹਾ ਤਾਅਲਾ ਨੇ ਹਰ ਬਿਦਾਅਤੀ ਦੀ ਤੌਬਾ ਤੋਂ ਪਰਦਾ ਕੀਤਾ ਹੋਇਆ ਹੈ, ਇੱਥੋਂ ਤੱਕ ਕਿ ਉਹ ਆਪਣੀ ਬਿਦਾਅਤ ਨੂੰ ਛੱਡ ਨਾ ਦੇਵੇ।
(ਤਰਗ਼ੀਬ ਵ ਤਰਹੀਬ 86)

ਬਿਦਾਅਤਾਂ ਜਾਰੀ ਕਰਨ ਵਾਲੇ ਲੋਕ, ਗੁਨਾਹ ਕਰਨ ਵਾਲੇ ਲੋਕਾਂ ਨਾਲੋਂ ਵੀ ਭੈੜੇ ਹਨ।

1. ਅਬੂ ਮੂਸਾ (ਰਹਿ) ਨੇ ਕਿਹਾ: ਕਿ ਮੈਂ ਇੱਕ ਯਹੂਦੀ ਅਤੇ ਇੱਕ ਈਸਾਈ, ਅਤੇ ਬਾਂਦਰਾਂ ਅਤੇ ਸੂਰਾਂ ਦੇ ਗੁਆਂਢ ਵਿੱਚ ਰਹਾਂ, ਇਹ ਮੇਰੇ ਲਈ ਇਸ ਤੋਂ ਵੱਧ ਪਿਆਰਾ ਹੈ ਕਿ ਮੈਂ ਕਿਸੇ ਇੱਛਾਵਾਂ ਦੇ ਅਨੁਯਾਈ (ਭਾਵ ਭਟਕਣ ਵਾਲੇ, ਅਹਿਲੇ ਬਿਦਾਅਤ) ਦੇ ਗੁਆਂਢ ਵਿੱਚ ਰਹਾਂ, ਜੋ ਮੇਰੇ ਦਿਲ ਵਿੱਚ (ਆਪਣੀ ਬਿਦਾਅਤ ਦੀ) ਬਿਮਾਰੀ ਫੈਲਾ ਦੇਵੇਗਾ।
(ਅਲ ਇਬਾਨਾ 2/468 ਨੰ 469)

2. ਯੂਨਸ ਬਿਨ ਉਬੈਦ (ਰਹਿ) ਨੇ ਆਪਣੇ ਪੁੱਤਰ ਨੂੰ ਕਿਹਾ, ਮੈਂ ਤੈਨੂੰ ਜਿਨਾਂ (ਵਿਭਚਾਰ) ਕਰਨ, ਚੋਰੀ ਕਰਨ ਅਤੇ ਸ਼ਰਾਬ ਪੀਣ ਤੋਂ ਮਨ੍ਹਾ ਕਰਦਾ ਹਾਂ, ਪਰ ਜੇ ਤੂੰ ਇਹਨਾ (ਗੁਨਾਹਾਂ) ਨਾਲ ਅੱਲ੍ਹਾ ਕੋਲ ਪਹੁੰਚੇ, ਇਹ ਮੇਰੇ ਨਜ਼ਦੀਕ ਇਸ ਤੋਂ ਵੱਧ ਪਿਆਰਾ ਹੋਵੇਗਾ ਜੇਕਰ ਤੂੰ ਉਸ ਨੂੰ ਅਮਰ ਬਿਨ ਉਬੈਦ ਜਾਂ ਅਮਰ ਦੇ ਅਨੁਯਾਈਆਂ ਦੇ ਅਕੀਦੇ ਨਾਲ ਮਿਲੇ ।
(ਅਲ ਇਬਾਨਾ 2/466 ਨੰ 464)

3. ਅਬੁਲ-ਜੌਜ਼ਾ ਨੇ ਕਿਹਾ, ਜੇਕਰ ਬਾਂਦਰ ਅਤੇ ਸੂਰ ਮੇਰੇ ਨਾਲ ਇੱਕ ਘਰ ਵਿੱਚ ਰਹਿਣ, ਤਾਂ ਇਹ ਮੇਰੇ ਲਈ ਇਸ ਨਾਲੋਂ ਵੱਧ ਪਿਆਰਾ ਹੈ ਕਿ ਅਹਲੁਲ-ਅਹਵਾ ਦਾ ਕੋਈ ਵਿਅਕਤੀ ਮੇਰੇ ਨਾਲ ਰਹੇ।
(ਅਲ ਇਬਾਨਾ 2/467 ਨੰ 466-467)

4. ਅਲ-ਅੱਵਾਮ ਬਿਨ ਹੌਸ਼ਬ ਨੇ ਆਪਣੇ ਬੇਟੇ ਈਸਾ ਬਾਰੇ ਕਿਹਾ, ਅੱਲ੍ਹਾ ਦੀ ਕਸਮ, ਜੇ ਮੈਂ ਈਸਾ ਨੂੰ ਸੰਗੀਤ ਦੇ ਸਾਜ਼ਾਂ ਵਾਲੇ, ਸ਼ਰਾਬ ਵਾਲੇ ਅਤੇ ਬੁਰੇ ਲੋਕਾਂ ਨਾਲ ਉੱਠਦਾ ਬੈਠਦਾ ਦੇਖਾਂ, ਤਾਂ ਇਹ ਮੇਰੇ ਨਜ਼ਦੀਕ ਇਸ ਨਾਲੋਂ ਵੱਧ ਪਿਆਰਾ ਹੈ ਕਿ ਮੈਂ ਉਸਨੂੰ ਬਹਿਸ ਵਾਲੇ ਲੋਕਾਂ, ਅਹਿਲੇ ਬਿਦਾਅਤ,  ਕੋਲ ਬੈਠਾ ਦੇਖਾਂ।
[ਅਲ-ਬਿਦਾਅ ਵਨ-ਨਹੀ ਅਨਹਾ (56)]

5. ਯਹਯਾ ਬਿਨ ਉਬੈਦ ਨੇ ਕਿਹਾ, (ਇੱਕ ਦਿਨ) ਮੁਅਤਜ਼ਿਲਾਹ ਦੇ ਇੱਕ ਆਦਮੀ ਨੇ ਮੇਰੇ ਨਾਲ ਮੇਰਾ ਟਾਕਰਾ ਹੋਇਆ, ਤਾਂ ਮੈਂ ਉੱਠਿਆ ਅਤੇ ਕਿਹਾ, ਜਾਂ ਤਾਂ ਤੂੰ ਲੰਘ ਜਾ ਜਾਂ ਮੈਂ ਲੰਘ ਜਾਵਾਂਗਾ, ਬੇਸ਼ੱਕ, ਮੈਂ ਇੱਕ ਈਸਾਈ ਨਾਲ ਚੱਲਾਂ ਇਹ ਮੇਰੇ ਨਜ਼ਦੀਕ ਤੇਰੇ ਨਾਲ ਚੱਲਣ ਨਾਲੋਂ ਵੱਧ ਪਿਆਰਾ ਹੈ।
[ਅਲ-ਬਿਦਾਅ ਵਨ-ਨਹੀ ਅਨਹਾ (59)]

6. ਸਈਦ ਬਿਨ ਜੁਬੈਰ ਨੇ ਕਿਹਾ, ਜੇਕਰ ਮੇਰਾ ਪੁੱਤਰ ਅਹਿਲੇ ਸੁੰਨਤ ਵਿੱਚਲੇ ਗੁਨਾਹ ਕਰਨ ਵਾਲੇ ਬਦਮਾਸ਼ ਦੀ ਸੰਗਤ ਰਹਿੰਦਾ ਹੈ ਤਾਂ ਇਹ ਮੇਰੇ ਨਜ਼ਦੀਕ ਇਸ ਨਾਲੋਂ ਵੱਧ ਪਿਆਰਾ ਹੋਵੇਗਾ ਕਿ ਉਹ ਕਿਸੇ ਇਬਾਦਤਗੁਜ਼ਾਰ ਬਿਦਾਅਤੀ ਦੇ ਨਾਲ ਰਹੇ।
(ਅਸ਼ ਸ਼ਰਹ ਅਲ ਇਬਾਨਾ ਇਬਨੇ ਬੱਤਾ 132, ਨੰ 87)

7. ਇਮਾਮ ਅਲ-ਬਰਬਾਹਾਰੀ ਨੇ ਕਿਹਾ, ਜੇ ਤੁਸੀਂ ਕਿਸੇ ਅਜਿਹੇ ਵਿਅਕਤੀ ਨੂੰ ਦੇਖਦੇ ਹੋ ਜਿਸਦਾ ਰਵੱਈਆ ਅਤੇ ਵਿਚਾਰ ਤੁੱਛ ਹੈ, ਉਹ ਦੁਸ਼ਟ, ਪਾਪੀ ਅਤੇ ਅਤਿਆਚਾਰੀ ਹੈ, ਫਿਰ ਵੀ ਉਹ ਸਾਹਿਬ ਏ ਸੁੰਨਾਹ (ਅਹਿਲੇ ਸੁੰਨਤ ਦਾ ਵਿਅਕਤੀ) ਹੈ, ਉਸਦੇ ਨਾਲ ਜਾਓ ਅਤੇ ਉਸਦੇ ਨਾਲ ਬੈਠੋ, ਕਿਉਂਕਿ ਉਸਦਾ ਗੁਨਾਹ ਤੁਹਾਨੂੰ (ਓਨਾ) ਨੁਕਸਾਨ ਨਹੀਂ ਪਹੁੰਚਾਏਗਾ। ਪਰ ਜੇਕਰ ਤੁਸੀਂ ਕਿਸੇ ਅਜਿਹੇ ਮਨੁੱਖ ਨੂੰ ਵੇਖੋ ਜੋ ਇਬਾਦਤ ਵਿੱਚ ਸਖ਼ਤ ਮਿਹਨਤ ਕਰਦਾ ਹੈ, ਨਿਸ਼ਠਾਵਾਨ ਹੈ, ਇਬਾਦਤ ਵਿੱਚ ਨਿਰੰਤਰ ਰਹਿੰਦਾ ਹੈ, ਸਿਵਾਏ ਇਹ ਕਿ ਉਹ ਇੱਕ ਬਿਦਾਅਤ ਵਾਲਾ ਵਿਅਕਤੀ ਹੈ, ਤਾਂ ਉਸ ਦੇ ਨਾਲ ਨਾ ਬੈਠੋ, ਉਸ ਦੀਆਂ ਗੱਲਾਂ ਨਾ ਸੁਣੋ ਅਤੇ ਨਾਲ ਨਾ ਚੱਲੋ। ਕਿਉਂਕਿ ਮੈਂ (ਉਸਦੇ ਨਾਲ ਰਹਿਣ ਤੇ ਇਸ ਗੱਲ ਤੋਂ) ਸੁਰੱਖਿਅਤ ਮਹਿਸੂਸ ਨਹੀਂ ਕਰਦਾ, ਕਿ ਤੁਸੀਂ ਆਖਰਕਾਰ ਉਸਦੇ ਰਾਹ ਤੋਂ ਖੁਸ਼ ਨਹੀਂ ਹੋਵੋਗੇ ਅਤੇ ਉਸਦੇ ਨਾਲ ਤਬਾਹੀ ਵਿੱਚ ਨਹੀਂ ਜਾਵੋਗੇ।
(ਸ਼ਰਹ ਅਸ ਸੁੰਨਾਹ 124, ਨੰ 149)

8. ਅਬੂ ਹਾਤਿਮ ਨੇ ਕਿਹਾ, ਮੈਂ ਅਹਿਮਦ ਬਿਨ ਸਿਨਾਨ ਨੂੰ ਇਹ ਕਹਿੰਦੇ ਸੁਣਿਆ ਹੈ, ਕਿ ਇੱਕ ਤੰਬੂਰ (ਮੈਂਡੋਲਿਨ ਵਰਗਾ ਸਾਜ਼) ਵਜਾਉਣ ਵਾਲਾ ਮੇਰੇ ਗੁਆਂਢ ਵਿੱਚ ਰਹੇ

ਇਹ ਮੇਰੇ ਨਜ਼ਦੀਕ ਇਸ ਨਾਲੋਂ ਵੱਧ ਪਿਆਰਾ ਹੈ ਕਿ ਕੋਈ ਬਿਦਾਅਤੀ ਮੇਰੇ ਗੁਆਂਢ ਵਿੱਚ ਰਹੇ। ਅਜਿਹਾ ਇਸ ਲਈ ਹੈ ਕਿਉਂਕਿ ਮੈਂ ਤੰਬੂਰ ਵਜਾਉਣ ਵਾਲੇ ਨੂੰ ਮਨ੍ਹਾ ਕਰ ਸਕਦਾ ਹਾਂ ਅਤੇ ਮੈਂ ਤੰਬੂਰ ਨੂੰ ਤੋੜ ਸਕਦਾ ਹਾਂ। ਪਰ ਜਿੱਥੋਂ ਤੱਕ  ਬਿਦਾਅਤੀ ਦਾ ਮਾਮਲਾ ਹੈ, ਉਹ ਲੋਕਾਂ, ਗੁਆਂਢੀਆਂ ਅਤੇ ਨੌਜਵਾਨਾਂ ਨੂੰ ਭ੍ਰਿਸ਼ਟ ਕਰਦਾ ਹੈ।
(ਅਲ ਇਬਾਨਾ 2/469 ਨੰ 473)

9. ਇਮਾਮ ਅਹਿਮਦ (ਰਹਿ) ਨੇ ਕਿਹਾ, ਅਹਿਲੇ ਸੁੰਨਤ (ਸੁੰਨਤ ਦੀ ਪੈਰਵੀ ਕਰਨ ਵਾਲੇ ਲੋਕਾਂ ਵਿੱਚਲੇ) ਪਾਪੀਆਂ ਦੀਆਂ ਕਬਰਾਂ ਇੱਕ ਬਾਗ ਹੈ, ਜਦੋਂ ਕਿ ਅਹਿਲੇ ਬਿਦਾਅਤ ਵਿੱਚਲੇ ਨੇਕ ਜਾਹਿਦਾਂ (ਸੂਫੀਆਂ) ਦੀਆਂ ਕਬਰਾਂ ਇੱਕ ਬੰਜਰ ਟੋਆ ਹਨ। ਅਹਿਲ ਸੁੰਨਾਹ ਵਿੱਚਲੇ ਗੁਨਾਹਗਾਰ ਅੱਲ੍ਹਾ ਦੇ ਦੋਸਤ ਹਨ, ਜਦੋਂ ਕਿ ਅਹਿਲੇ ਬਿਦਾਹ ਵਿੱਚਲੇ  ਧਰਮੀ ਅੱਲ੍ਹਾ ਦੇ ਦੁਸ਼ਮਣ ਹਨ।
(ਤਬਕਾਤ ਅਲ ਹਨਾਬਿਲਾ 1/184)

## ਬਿਦਾਅਤੀ ਨਾਲ ਬੈਠਣ ਦੀ ਮਨਾਹੀ

ਅਸਲ ਵਿੱਚ, ਅਹਿਲੇ ਬਿਦਾਅਤ ਅਤੇ ਇੱਛਾਵਾਂ ਦੀ ਪੈਰਵੀ ਕਰਨ ਵਾਲੇ ਲੋਕਾਂ ਦੇ ਨਾਲ ਬੈਠਣ ਦੀ ਮਨਾਹੀ ਹੈ। ਇਹ ਇਸ ਡਰ ਤੋਂ ਕੀਤਾ ਗਿਆ ਹੈ ਕਿ ਬਿਦਾਅਤ ਦਾ ਪ੍ਰਚਾਰਕ ਉਸ ਦੇ ਨਾਲ ਬੈਠਣ ਵਾਲੇ 'ਤੇ ਪ੍ਰਭਾਵ ਪਾਵੇਗਾ, ਕਿਉਂਕਿ ਅੱਲ੍ਹਾ ਦੇ ਰਸੂਲ ਨੇ ਸਾਨੂੰ ਇੱਕ ਚੰਗੇ ਸਾਥੀ ਦੀ ਚੋਣ ਕਰਨ ਲਈ ਉਤਸ਼ਾਹਿਤ ਕੀਤਾ ਹੈ ਅਤੇ ਇੱਕ ਬੁਰੇ ਸਾਥੀ ਦੇ ਵਿਰੁੱਧ ਚੇਤਾਵਨੀ ਵੀ ਦਿੱਤੀ ਹੈ। ਅਤੇ ਇਹਨਾਂ ਦੋ ਕਿਸਮਾਂ ਦੇ ਸਾਥੀਆਂ ਦੀ ਮਿਸਾਲ ਕਸਤੂਰੀ (ਖੁਸ਼ਬੂ) ਦੇ ਢੋਣ ਵਾਲੇ ਜਾਂ ਵੇਚਣ ਵਾਲੇ ਅਤੇ ਲੋਹਾ ਕੁੱਟਣ ਵਾਲੇ ਵਰਗੀ ਹੈ।

ਨਬੀ ਨੇ ਫ਼ਰਮਾਇਆ ਕਿ ਚੰਗੇ ਸਾਥੀ ਅਤੇ ਮਾੜੇ ਸਾਥੀ (ਦੀ ਮਜਲਿਸ ਵਿੱਚ ਬੈਠਣ) ਦੀ ਮਿਸਾਲ ਇਤਰ (ਖੁਸ਼ਬੂ) ਵੇਚਣ ਵਾਲੇ ਅਤੇ ਲੁਹਾਰ ਦੀ ਭੱਠੀ ਵਰਗੀ ਹੈ (ਲੁਹਾਰ ਦੀ ਭੱਠੀ ਵਿੱਚ ਫੂਕਾਂ ਮਾਰਨ ਵਾਲੇ ਵਰਗੀ ਹੈ), ਤੁਸੀਂ ਨਿਸ਼ਚਤ ਤੌਰ 'ਤੇ ਇਤਰ ਵੇਚਣ ਵਾਲੇ ਤੋਂ ਦੋ ਚੰਗਿਆਈਆਂ ਵਿੱਚੋਂ ਕੋਈ ਇੱਕ ਜਰੂਰ ਪ੍ਰਾਪਤ ਕਰੋਗੇ,[ ਤੁਸੀਂ ਇਤਰ ਦੇ ਮਾਲਕ ਤੋਂ ਵਾਂਝੇ ਨਹੀਂ ਰਹੋਗੇ ਜਾਂ ਤਾਂ ਉਹ ਤੁਹਾਨੂੰ ਕੁਝ ਦੇਵੇਗਾ] ਜਾਂ ਤਾਂ ਤੁਸੀਂ ਇਤਰ (ਖੁਸਬੂ) ਖਰੀਦੋਗੇ ਜਾਂ ਫਿਰ ਤੁਸੀਂ ਘੱਟੋ-ਘੱਟ ਇਸ ਦੀ ਖੁਸ਼ਬੂ ਸੁੰਘੋਗੇ (ਇਸ ਦੀ ਚੰਗੀ ਖੁਸ਼ਬੂ ਦਾ ਆਨੰਦ ਲਓਗੇ)
ਪਰ ਲੁਹਾਰ ਦੀ ਭੱਠੀ (ਲੁਹਾਰ ਦੀ ਭੱਠੀ ਵਿੱਚ ਫੂਕਾਂ ਮਾਰਨ ਵਾਲਾ) ਜਾਂ ਤਾਂ ਤੁਹਾਡੇ ਸਰੀਰ ਨੂੰ ਜਾਂ ਤੁਹਾਡੇ ਕੱਪੜੇ ਨੂੰ ਝੁਲਸਾ (ਸਾੜ) ਦੇਵੇਗਾ, ਜਾਂ ਨਹੀਂ ਤਾਂ ਘੱਟੋ ਘੱਟ ਬਦਬੂ ਤਾਂ ਜਰੂਰ ਹਾਸਿਲ ਹੋਵੇਗੀ।
(ਸਹੀ ਬੁਖਾਰੀ 2101)

ਬਿਦਾਅਤ ਦਾ ਪਾਲਣ ਕਰਨ ਵਾਲਾ ਵੀ ਇਸੇ ਤਰ੍ਹਾਂ ਦਾ ਹੁੰਦਾ ਹੈ,
ਜਾਂ ਤਾਂ ਉਹ ਆਪਣੀ ਬਿਦਾਅਤ ਨੂੰ ਤੁਹਾਡੇ ਦਿਲ ਵਿੱਚ ਪਾ ਦੇਵੇਗਾ ਅਤੇ ਤੁਸੀਂ ਇਸ ਨੂੰ ਚੰਗਾ ਸਮਝਣ ਲੱਗੋਗੇ ਜਾਂ ਉਹ ਤੁਹਾਡੇ ਦਿਲ ਨੂੰ ਅਜਿਹਾ ਬਿਮਾਰ ਕਰ ਦਵੇਗਾ ਕਿ ਤੁਸੀਂ ਉਸਦੇ ਬੁਰੇ ਕੰਮਾਂ ਨੂੰ ਨਹੀਂ ਵੇਖ ਸਕੋਗੇ, ਅਤੇ ਨਾ ਹੀ ਉਸਦੇ ਬੁਰੇ ਬਿਆਨਾਂ ਨੂੰ ਜੋ ਸ਼ਰੀਅਤ ਦਾ ਵਿਰੋਧ ਕਰਦੇ ਹਨ।

ਹੇ ਮੁਸਲਮਾਨ, ਮੂਰਖ ਨਾ ਬਣ, ਧੋਖੇਬਾਜ਼ ਬਿਦਾਅਤੀ ਹਮੇਸ਼ਾ ਮੁਸਕਰਾਉਂਦੇ ਚਿਹਰੇ ਦੇ ਨਾਲ ਤੁਹਾਡੇ ਤੱਕ ਪਹੁੰਚ ਕਰਦਾ ਹੈ।

ਇਬਨੇ ਕੱਯਿਮ (ਰਹਿ) ਫ਼ਰਮਾਉਂਦੇ ਹਨ,

ਅਤੇ ਉਸ ਦੀਆਂ (ਸ਼ੈਤਾਨ ਦੀਆਂ) ਯੋਜਨਾਵਾਂ ਅਤੇ ਚਾਲਾਂ ਵਿੱਚੋਂ ਇਹ ਹੈ ਕਿ ਉਹ ਆਪਣੇ ਚੰਗੇ ਚਰਿੱਤਰ, ਪ੍ਰਸੰਨਤਾ ਅਤੇ ਖੁਸ਼ੀ ਨਾਲ (ਅੱਲ੍ਹਾ ਦੇ ਬੰਦੇ) ਨੂੰ ਪਾਪ ਅਤੇ ਬੁਰਾਈ ਦੀਆਂ ਕਿਸਮਾਂ ਵੱਲ ਸੱਦਾ ਦਿੰਦਾ ਹੈ। ਨਤੀਜੇ ਵਜੋਂ, ਉਹ ਉਸ (ਸੁੰਨੀ) ਨੂੰ ਅਜਿਹੇ ਢੰਗ ਨਾਲ ਮਿਲੇਗਾ ਅਤੇ ਸਲਾਮ ਕਰੇਗਾ ਜੋ ਉਸ (ਸੁੰਨੀ) ਨੂੰ ਇਸਦੀ ਬੁਰਾਈ ਤੋਂ ਆਪਣੇ ਆਪ ਨੂੰ ਬਚਾਉਣ ਦੇ ਯੋਗ ਨਹੀਂ ਛੱਡੇਗਾ, ਸਿਵਾਏ ਇਸਦੇ ਕਿ (ਉਸ ਸੁੰਨੀ) ਨਾਰਾਜ਼ਗੀ ਦਾ ਪ੍ਰਦਰਸ਼ਨ ਕਰੇ, ਗੁੱਸੇ ਦੀ ਨਜ਼ਰ ਦੇਖੇ ਅਤੇ ਉਸ ਤੋਂ ਦੂਰ ਹੋ ਜਾਵੇ। ਇਸ ਲਈ, ਦੁਸ਼ਮਣ ਉਸ ਨਾਲ ਪਿਆਰ ਨਾਲ, ਚੰਗੇ ਚਰਿਤ੍ਰ ਨਾਲ ਪੇਸ਼ ਆਵੇਗਾ, ਉਸ ਨੂੰ ਖੁਸ਼ੀ ਨਾਲ, ਇੱਕ ਚਮਕਦਾਰ ਚਿਹਰੇ ਅਤੇ ਸੁੰਦਰ ਬੋਲੀ ਨਾਲ ਬੁਲਾਵੇਗਾ। ਇਸ ਤਰ੍ਹਾਂ, ਉਹ (ਸੁੰਨੀ) ਆਪਣੇ ਆਪ ਨੂੰ ਉਸ (ਬਿਦਾਅਤੀ) ਨਾਲ ਜੋੜ ਲਵੇਗਾ, ਅਤੇ ਆਪਣੇ ਆਪ ਨੂੰ ਉਸਦੀ ਪਕੜ ਤੋਂ ਬਚਾਉਣ ਦੀ ਤੀਬਰ ਇੱਛਾ ਰੱਖਣ ਦੇ ਬਾਵਜੂਦ, ਉਹ ਅਸਮਰੱਥ ਹੋ ਜਾਵੇਗਾ.
ਨਤੀਜੇ ਵਜੋਂ, ਦੁਸ਼ਮਣ (ਇਬਲੀਸ) ਉਹਨਾਂ ਦੇ ਵਿਚਕਾਰ ਚਲਦਾ ਰਹੇਗਾ (ਭਟਕਣ ਵਾਲੇ, ਬਿਦਾਅਤੀ (ਜੋ ਸ਼ੈਤਾਨ ਲਈ ਅਤੇ ਸੁੰਨੀ ਦੇ ਵਿਰੁੱਧ ਕੰਮ ਕਰਦਾ ਹੈ) ਅਤੇ ਸੁੰਨੀ ਦੇ ਵਿਚਕਾਰ) ਜਦੋਂ ਤੱਕ ਉਹ ਆਪਣਾ ਇੱਛਤ ਟੀਚਾ ਪ੍ਰਾਪਤ ਨਹੀਂ ਕਰ ਲੈਂਦਾ। ਅੰਤ ਵਿੱਚ, ਉਹ ਚੰਗੇ ਚਰਿੱਤਰ ਅਤੇ ਇੱਕ ਚਮਕਦਾਰ ਚਿਹਰੇ ਦੁਆਰਾ ਆਪਣੀ ਚਾਲ ਦੇ ਨਾਲ ਅੱਲ੍ਹਾ ਦੇ ਬੰਦੇ ਉੱਤੇ ਦਾਖਲ ਹੁੰਦਾ ਹੈ। ਇਹੀ ਕਾਰਨ ਹੈ ਕਿ 'ਦਿਲ ਦੇ ਡਾਕਟਰਾਂ' ਨੇ (ਸਾਨੂੰ) ਸਲਾਹ ਦਿੱਤੀ ਹੈ ਕਿ ਅਸੀਂ ਅਹਿਲੇ ਬਿਦਾਅਤ ਤੋਂ ਮੂੰਹ ਮੋੜ ਲਈਏ, ਉਨ੍ਹਾਂ ਨੂੰ ਸਲਾਮ ਅਤੇ ਖੁਸ਼ ਚਮਕਦਾਰ ਚਿਹਰਿਆਂ ਨਾਲ ਨਾ ਮਿਲੀਏ ਜਾਂ ਉਨ੍ਹਾਂ ਨੂੰ (ਬਿਲਕੁਲ ਹੀ ਨਾ) ਮਿਲੀਏ,(ਜਾਂ ਅਗਰ ਮਿਲਣਾ ਹੈ) ਤਾਂ ਉਦਾਸੀ ਅਤੇ ਕਠੋਰਤਾ ਨਾਲ!
(ਇਗਾਸਾਤੁਲ ਲਹਫਾਨ 1/140)

## ਬਿਦਾਅਤੀ ਸੰਪਰਦਾਵਾਂ, ਬਿਦਾਅਤੀ ਅਕੀਦੇ ਰੱਖਣ ਵਾਲੇ ਅਤੇ ਭਟਕਣ ਵਾਲੇ ਲੋਕਾਂ ਨਾਲ ਦੋਸਤੀ ਤੋਂ ਬਚੋ, ਅਤੇ ਸਾਵਧਾਨ ਰਹੋ।

ਉਹਨਾਂ ਦੇ ਨਾਲ ਬੈਠਣ ਤੋਂ ਸਾਵਧਾਨ ਰਹੋ ਅਤੇ ਉਹਨਾਂ ਨੂੰ ਸੁਣਨ ਜਾਂ ਉਹਨਾਂ ਦੇ ਸ਼ਬਦਾਂ ਨੂੰ ਪੜ੍ਹਨ ਤੋਂ ਖ਼ਬਰਦਾਰ ਰਹੋ, ਉਹਨਾਂ ਨਾਲ ਮੁਨਾਜਰੇ ਬਾਜ਼ੀ ਅਤੇ ਉਹਨਾਂ ਨਾਲ ਬਹਿਸ ਕਰਨ ਤੋਂ ਸਾਵਧਾਨ ਰਹੋ ਅਤੇ ਉਹਨਾਂ ਨੂੰ ਉਹਨਾਂ ਦੇ ਗੁੰਮਰਾਹਕੁੰਨ ਅਕੀਦੇਆਂ ਦਾ ਹਵਾਲਾ ਦੇਣ ਦੀ ਇਜਾਜ਼ਤ ਦੇਣ ਤੋਂ ਬਚੋ।

### ਸਲਫ਼ ਦਾ ਅਹਿਲੇ ਬਿਦਾਅਤ ਪ੍ਰਤੀ ਰਵੱਈਆ, ਇਮਾਮ ਅਲ ਲਾਲਕਾਈ ਦਾ ਕਿਤਾਬ ਸ਼ਰਹ ਉਸੂਲ ਉਲ ਇਤਿਕਾਦ ਅਹਿਲੇ ਸੁੰਨਤ ਵਲ ਜਮਾਤ ਵਿੱਚੋਂ

1. ਅਯੂਬ ਅਸ ਸਖਤਿਆਨੀ (ਰਹਿ) ਨੇ ਫ਼ਰਮਾਇਆ, ਬੇਸ਼ੱਕ ਇੱਕ ਨੌਜਵਾਨ ਜਾਂ ਗੈਰ ਅਰਬ ਦੀ ਭਲਾਈ ਇਹ ਹੈ ਕਿ ਅੱਲ੍ਹਾ ਉਸ ਦੀ ਰਹਿਨੁਮਾਈ ਅਜਿਹੇ ਆਲਿਮ ਦੀ ਤਰਫ ਕਰ ਦੇਵੇ ਜੋ ਅਹਿਲੇ ਸੁੰਨਤ ਵਿੱਚੋਂ ਹੋਵੇ।
(ਨੰ 31)

2. ਇਬਨ ਸ਼ੌਦਬ (ਰਹਿ) ਨੇ ਫ਼ਰਮਾਇਆ ਕਿ ਬੇਸ਼ੱਕ ਇੱਕ ਨੌਜਵਾਨ, ਜੋ ਅੱਲ੍ਹਾ ਦੀ ਇਬਾਦਤ ਕਰਨ ਦੀ ਕੋਸ਼ਿਸ਼ ਕਰਦਾ, ਉਸ ਉੱਪਰ ਅੱਲ੍ਹਾ ਦੇ ਫ਼ਜ਼ਲ ਵਿੱਚੋਂ ਇਹ ਹੈ ਕਿ (ਅੱਲ੍ਹਾ ਉਸਨੂੰ) ਇੱਕ ਭਰਾ ਵਜੋਂ ਅਸਹਾਬ ਏ ਸੁੰਨਤ ਵਿੱਚੋਂ ਇੱਕ ਸਾਥੀ ਦੇਵੇ, ਜੋ ਉਸਨੂੰ ਇਸ ਉੱਤੇ ਉਤਸ਼ਾਹਿਤ ਕਰਦਾ ਹੈ।
(ਨੰ 32)

3. ਮੁਹੰਮਦ ਇਬਨੇ ਨਦਰ ਅਲ ਹਾਰੀਥੀ (ਰਹਿ) ਨੇ ਫ਼ਰਮਾਇਆ
ਜੋ ਕੋਈ ਬਿਦਾਅਤੀ ਦੀ ਗੱਲ ਸੁਣਦਾ ਹੈ ਅਤੇ ਜਾਣਦਾ ਹੈ ਕਿ ਉਹ ਇੱਕ ਬਿਦਾਅਤ ਵਾਲਾ ਵਿਅਕਤੀ ਹੈ, ਤਾਂ ਉਸ ਤੋਂ ਸੁਰੱਖਿਆ ਖੋਹ ਲਈ ਜਾਂਦੀ ਹੈ, ਅਤੇ ਉਸਨੂੰ ਆਪਣੇ ਆਪ ਤੇ ਛੱਡ ਦਿੱਤਾ ਜਾਂਦਾ ਹੈ (1/135-136 ਨ 252)

ਜੋ ਵੀ ਕਿਸੇ ਬਿਦਾਅਤੀ ਵਿਅਕਤੀ ਦੀ ਗੱਲ ਸੁਣਦਾ ਹੈ ਅਤੇ ਜਾਣਦਾ ਹੈ ਕਿ ਉਹ ਬਿਦਾਅਤ ਵਾਲਾ ਵਿਅਕਤੀ ਹੈ ਤਾਂ ਉਸਨੂੰ ਆਪਣੇ ਆਪ ਤੇ ਛੱਡ ਦਿੱਤਾ ਜਾਂਦਾ ਹੈ ਅਤੇ ਉਸਨੇ ਅੱਲ੍ਹਾ ਦੀ ਸੁਰੱਖਿਆ ਨੂੰ ਛੱਡ ਦਿੱਤਾ ਹੈ
(ਇਬਾਨਾਤੁਲ ਕੁਬਰਾ 2/460 ਨੰ 443)

4. ਸੂਫਯਾਨ ਅਸ ਸੌਰੀ (ਰਹਿ) ਫ਼ਰਮਾਉਂਦੇ ਹਨ
ਜੋ ਕੋਈ ਬਿਦਾਅਤੀ ਦੀ ਗੱਲ ਸੁਣਦਾ ਹੈ ਉਹ ਅੱਲ੍ਹਾ ਦੀ ਸੁਰੱਖਿਆ ਨੂੰ ਛੱਡ ਦਿੰਦਾ ਹੈ ਅਤੇ ਉਸਨੂੰ ਆਪਣੇ ਆਪ ਤੇ ਛੱਡ ਦਿੱਤਾ ਜਾਂਦਾ ਹੈ।
(ਇਬਾਨਾਤੁਲ ਕੁਬਰਾ 2/461 ਨੰ 444)

5. ਅਬੂ ਕਿਲਬਾ (ਰਹਿ) ਨੇ ਫ਼ਰਮਾਇਆ ਉਨ੍ਹਾਂ (ਅਹਿਲੇ ਬਿਦਾਅਤ) ਦੇ ਨਾਲ ਨਾ ਬੈਠੋ ਅਤੇ ਉਨ੍ਹਾਂ ਨਾਲ ਨਾ ਰਲੋ ਕਿਉਂਕਿ ਮੈਂ ਸੁਰੱਖਿਅਤ ਮਹਿਸੂਸ ਨਹੀਂ ਕਰਦਾ ਕਿ ਉਹ ਤੁਹਾਨੂੰ ਆਪਣੀ ਗੁੰਮਰਾਹੀ ਵਿੱਚ ਨਹੀਂ ਫਸਾਉਣਗੇ ਅਤੇ ਤੁਹਾਨੂੰ ਬਹੁਤ ਸਾਰੀਆਂ ਗੱਲਾਂ ਬਾਰੇ ਉਲਝਾਉਣਗੇ ਜੋ ਤੁਸੀਂ ਜਾਣਦੇ ਸੀ।
(ਨੰ 244)

6. ਅਮਾਦ ਇਬਨ ਯੂਨਸ (ਰਹਿ) ਨੇ ਕਿਹਾ, ਇੱਕ ਆਦਮੀ ਨੇ ਸੂਫਯਾਨ (ਰਹਿ) ਨੂੰ ਕਿਹਾ ਅਤੇ ਮੈਂ ਸੁਣ ਰਿਹਾ ਸੀ, ਹੇ ਅਬੂ ਅਬਦੁੱਲਾ ਮੈਨੂੰ ਸਲਾਹ ਦਿਓ। ਉਹਨਾਂ ਨੇ ਕਿਹਾ, ਬਿਦਾਅਤੀ ਫ਼ਿਰਕਿਆਂ ਅਤੇ ਵਿਵਾਦਾਂ ਤੋਂ ਸਾਵਧਾਨ ਰਹੋ ਅਤੇ ਸ਼ਾਸਕਾਂ ਤੋਂ ਸਾਵਧਾਨ ਰਹੋ
(ਨੰ 254)

7. ਯਹਯਾ ਇਬਨ ਅਬੀ ਕਥੀਰ (ਰਹਿ) ਨੇ ਕਿਹਾ ਕਿ ਜੇ ਤੁਸੀਂ ਕਿਸੇ ਰਸਤੇ ਤੇ ਬਿਦਾਅਤੀ ਨੂੰ ਦੇਖਦੇ ਹੋ ਤਾਂ ਰਸਤਾ ਬਦਲ ਲਓ।
(ਨੰ 259)

8. ਇਬਨ ਮੁਬਾਰਕ (ਰਹਿ) ਨੇ ਮੈਨੂੰ ਕਿਹਾ ਕਿ ਤੁਹਾਡਾ ਬੈਠਣਾ ਗਰੀਬਾਂ ਦੇ ਨਾਲ ਹੋਵੇ ਅਤੇ ਬਿਦਾਅਤ ਵਾਲੇ ਵਿਅਕਤੀ ਨਾਲ ਬੈਠਣ ਤੋਂ ਖ਼ਬਰਦਾਰ ਰਹੋ।
(ਨੰ 260)

9. ਫੁਜੈਲ ਇਬਨ ਇਆਜ਼ (ਰਹਿ) ਨੇ ਕਿਹਾ, ਜੋ ਮਨੁੱਖ ਕੋਈ ਸਲਾਹ ਮੰਗਣ ਲਈ ਆਉਂਦਾ ਹੈ ਅਤੇ ਉਹ ਉਸਨੂੰ ਕਿਸੇ ਬਿਦਾਅਤੀ ਵੱਲ ਭੇਜਦਾ ਹੈ, ਤਾਂ ਉਸਨੇ ਇਸਲਾਮ ਨਾਲ ਧੋਖੇ ਵਾਲਾ ਕੰਮ ਕੀਤਾ ਹੈ, ਅਤੇ ਕਿਸੇ ਬਿਦਾਅਤ ਵਾਲੇ ਵਿਅਕਤੀ ਦੇ ਕੋਲ ਜਾਣ ਤੋਂ ਖ਼ਬਰਦਾਰ ਰਹੋ ਕਿਉਂਕਿ ਉਹ ਸੱਚਾਈ ਤੋਂ ਰੋਕਦੇ ਹਨ।
(ਨੰ 261)

ਕਿਸੇ ਬਿਦਾਅਤੀ ਦੇ ਨਾਲ ਨਾ ਬੈਠੋ ਕਿਉਂਕਿ ਮੈਨੂੰ ਡਰ ਹੈ ਕਿ ਤੁਹਾਡੇ ਉੱਤੇ ਲਾਨਤ ਹੋਵੇਗੀ।
(262)

ਕਿਸੇ ਬਿਦਾਅਤੀ ਦੇ ਕੋਲ ਨਾ ਬੈਠੋ ਅੱਲ੍ਹਾ ਨੇ ਉਸ ਦੇ ਅਮਲ ਵਿਅਰਥ ਕਰ ਦਿੱਤੇ ਹਨ ਅਤੇ ਉਸ ਦੇ ਦਿਲ ਵਿੱਚੋਂ ਇਸਲਾਮ ਦਾ ਨੂਰ ਕੱਢ ਦਿੱਤਾ ਹੈ।
(263)

ਆਪਣੇ ਦੀਨ ਬਾਰੇ ਬਿਦਾਅਤੀ ਤੇ ਭਰੋਸਾ ਨਾ ਕਰੋ, ਅਤੇ ਆਪਣੇ ਮਾਮਲਿਆਂ ਵਿਚ ਉਸ ਦੀ ਸਲਾਹ ਨਾ ਲਓ, ਅਤੇ ਉਸ ਦੇ ਨਾਲ ਨਾ ਬੈਠੋ ਕਿਉਂਕਿ ਜੋ ਕੋਈ ਬਿਦਾਅਤੀ ਦੇ ਨਾਲ ਬੈਠਦਾ ਹੈ ਅੱਲ੍ਹਾ ਉਸ ਨੂੰ (ਸਹੀ ਦੀਨ ਤੋਂ) ਅੰਨ੍ਹਾ ਬਣਾ ਦੇਵੇਗਾ।
(264)

ਪੂਰਵ-ਵਿਵਸਥਿਤ ਫੌਜਾਂ ਦੀਆਂ ਰੂਹਾਂ, ਇਸ ਲਈ ਉਨ੍ਹਾਂ ਵਿੱਚੋਂ ਜੋ ਵੀ ਇੱਕ ਦੂਜੇ ਨੂੰ ਜਾਣਦੇ ਸਨ ਇਕੱਠੇ ਹੋਣਗੇ, ਅਤੇ ਜੋ ਨਹੀਂ ਜਾਣਦੇ ਸਨ ਉਹ ਵੱਖਰੇ ਹੋਣਗੇ, ਅਤੇ

ਇਹ ਸੰਭਵ ਨਹੀਂ ਹੈ ਕਿ ਸੁੰਨਤ ਦਾ ਵਿਅਕਤੀ ਕਿਸੇ ਬਿਦਾਅਤੀ ਦੀ ਸਹਾਇਤਾ ਕਰੇ ਸਿਵਾਏ ਮੁਨਾਫ਼ਕਤ ਦੇ।
(266)

ਅਬਦੁੱਲਾ ਇਬਨ ਉਮਰ ਅਸ-ਸਰਖੁਸੀ (ਰਹਿ) ਅਲ-ਖਜ਼ਰ ਦੇ ਵਿਦਵਾਨ ਨੇ ਕਿਹਾ ਮੈਂ ਇੱਕ ਬਿਦਾਅਤੀ ਨਾਲ ਇੱਕ ਖਾਣਾ ਖਾਧਾ ਅਤੇ ਇਬਨ ਮੁਬਾਰਕ (ਰਹਿ) ਨੇ ਇਸ ਬਾਰੇ ਸੁਣਿਆ ਤਾਂ ਉਸਨੇ ਕਿਹਾ, ਮੈਂ ਤੀਹ ਦਿਨਾਂ ਤੱਕ ਉਸ ਨਾਲ ਗੱਲ ਨਹੀਂ ਕਰਾਂਗਾ।
(274)

## ਇਮਾਮ ਅਬੂ ਮੁਹੰਮਦ ਅਬਦੁਰ ਰਹਿਮਾਨ ਬਿਨ ਅਬੀ ਹਾਤਿਮ ਅਰ-ਰਾਜੀ (ਰਹਿਮਤੁੱਲਾ) ਦੀ ਕਿਤਾਬ ਉਸੂਲ ਉਸ ਸੁੰਨਾਹ ਵ ਐਤਿਕਾਦ ਉਦ-ਦੀਨ ਵਿੱਚੋਂ

ਅਸੀਂ ਅਹਲੇ ਸੁੰਨਤ ਵਲ ਜਮਾਤ ਦੀ ਪੈਰਵੀ ਕਰਦੇ ਹਾਂ ਅਤੇ ਸੁਜ਼ੂਜ਼ ,ਇਖ਼ਤੀਲਾਫ ਅਤੇ ਫਿਰਕੇਬਾਜ਼ੀ ਤੋਂ ਇਜਤਿਨਾਬ ਕਰਦੇ ਹਾਂ।
ਅਬੂ ਹਾਤਿਮ ਅਰ-ਰਾਜੀ ਨੇ ਫ਼ਰਮਾਇਆ
ਕਿ ਅਹਲੇ ਬਿੱਦਤ ਦੀ ਇਹ ਨਿਸ਼ਾਨੀ ਹੈ ਕਿ ਉਹ ਅਹਲੇ ਅਥਰ (ਅਹਲੇ ਹਦੀਸ) ਤੇ ਹਮਲਾ ਕਰਦੇ ਹਨ।
ਜਿੰਦੀਕੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਲੇ ਹਦੀਸ ਨੂੰ ਹਸਵੀਆ (ਜਾਹਿਰ ਪ੍ਰਸਤ) ਕਹਿੰਦੇ ਹਨ, ਇਸ ਤੋਂ ਉਹਨਾਂ ਦਾ ਮਕਸਦ ਹਦੀਸ ਦਾ ਇਨਕਾਰ ਹੈ।
ਜਹਮੀਆਂ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਲੇ ਸੁੰਨਤ ਨੂੰ ਮੁਸ਼ੱਬੇਹ ਕਹਿੰਦੇ ਹਨ।
ਕ਼ਦਰਿਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਲੇ ਸੁੰਨਤ ਨੂੰ ਮੁਜੱਬਿਰਾ ਕਹਿੰਦੇ ਹਨ।
ਮੁਰਜੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਲੇ ਸੁੰਨਤ ਨੂੰ ਮੁਖਾਲਫ਼ ਅਤੇ ਨੁਕ਼ਸਾਨੀਆਂ ਕਹਿੰਦੇ ਹਨ।
ਰਾਫਜ਼ੀਆਂ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਲੇ ਸੁੰਨਤ ਨੂੰ (ਨਾਸਬੀਆ) ਕਹਿੰਦੇ ਹਨ।
ਇਹਨਾਂ ਸਾਰੇ ਬੁਰੇ ਨਾਂਵਾਂ ਦੀ ਬੁਨਿਆਦ ਤਾਅਸੁਬ ਅਤੇ ਮਾਸੀਅਤ ਹੈ।

ਅਹਲੇ ਸੁੰਨਤ ਦਾ ਇੱਕ ਹੀ ਨਾਮ ਹੈ ,ਅਤੇ ਇਹ ਮਹਾਲ ਹੈ ਕਿ ਉਹਨਾਂ ਦੇ ਬਹੁਤ ਸਾਰੇ (ਖ਼ੁਦ-ਸਾਖਤਾ) ਨਾਮ ਇਕੱਠੇ ਹੋ ਜਾਣ ।
ਅਬੂ ਹਾਤਿਮ ਅਤੇ ਅਬੂ ਜ਼ੁਰਾ ਰਾਜ਼ੀ ਦੋਵੇਂ ਗੁੰਮਰਾਹਾਂ ਅਤੇ ਬਿਦਾਤੀਆਂ ਤੋਂ ਅਲਹਿਦਗੀ ਇਖ਼ਤਿਆਰ ਕਰਦੇ ਸੀ ਅਤੇ ਉਹਨਾਂ ਦੀਆਂ ਗਲਤ ਫਿਕਰਾਂ (ਅਕੀਦੇ) ਦਾ ਸਦੀਦ ਰੱਦ ਕਰਦੇ ਸੀ। ਅਹਾਦੀਸ ਤੋਂ ਬਗ਼ੈਰ ਰਾਏ ਵਾਲੀਆਂ ਕਿਤਾਬਾਂ ਲਿਖਣ ਦੀ ਪੁਰ-ਜੋਰ ਤਰਦੀਦ (ਰੱਦ) ਕਰਦੇ ਸੀ। ਅਹਲੇ ਕਲਾਮ (ਮੰਤਿਕ-ਫਿਲੋਸਫੀ) ਵਾਲਿਆਂ ਦੀ ਮਜਲਿਸ (ਵਿੱਚ ਬੈਠਣ) ਅਤੇ ਮੁਤਾ-ਕੱਲੀਮੀਨ ਦੀਆਂ ਕਿਤਾਬਾਂ ਦੇਖਣ ਤੋਂ ਮਨ੍ਹਾ ਕਰਦੇ ਸੀ, ਅਤੇ ਕਹਿੰਦੇ ਕਿ ਸਾਹਿਬੇ ਕਲਾਮ ਕਦੇ ਫ਼ਲਾਹ (ਕਾਮਯਾਬੀ) ਨਹੀਂ ਪਾਉਂਦਾ (ਸਿਵਾਏ ਇਸਦੇ ਕਿ ਉਹ ਮਰਨ ਤੋਂ ਪਹਿਲਾਂ ਤੌਂਬਾ ਕਰ ਲਵੇ)
(ਅਕੀਦਾ ਰਾਜ਼ੀਐਨ)

## ਇਮਾਮ ਸਾਬੂਨੀ ਦੀ ਕਿਤਾਬ ਅਕੀਦਾ ਏ ਸਲਫ਼ ਵ ਅਸਹਾਬੁਲ ਹਦੀਸ ਵਿੱਚੋਂ

ਅਹਿਲੇ ਬਿਦਾਅਤ ਨਾਲ ਬੁਗ਼ਜ਼ (ਨਫ਼ਰਤ)
ਉਹ (ਅਹਿਲੇ ਹਦੀਸ) ਅਹਿਲੇ ਬਿਦਾਅਤ (ਬਿਦਾਅਤ ਕਰਨ ਵਾਲੇ ਲੋਕਾਂ) ਨਾਲ ਬੁਗ਼ਜ਼ (ਨਫ਼ਰਤ) ਰੱਖਦੇ ਹਨ ਜਿਨ੍ਹਾਂ ਨੇ ਦੀਨ ਵਿੱਚ ਉਹ ਸ਼ਾਮਲ ਕੀਤਾ ਜੋ ਇਸ ਵਿੱਚ ਨਹੀਂ ਸੀ।
ਉਹ ਉਨ੍ਹਾਂ ਨੂੰ ਮੁਹੱਬਤ ਨਹੀਂ ਕਰਦੇ, (ਉਨ੍ਹਾਂ ਦੇ ਸਾਥੀ ਨਹੀਂ ਬਣਦੇ ਹਨ), ਨਾ ਹੀ ਉਨ੍ਹਾਂ ਦਾ ਸਾਥ ਦਿੰਦੇ ਹਨ। (ਅਤੇ ਉਨ੍ਹਾਂ ਨਾਲ ਗੱਲ-ਬਾਤ ਨਹੀਂ ਕਰਦੇ)
ਉਹ ਨਾ ਤਾਂ ਉਨ੍ਹਾਂ ਦਾ ਭਾਸ਼ਣ ਸੁਣਦੇ ਹਨ ਅਤੇ ਨਾ ਹੀ ਇਕੱਠਾਂ ਵਿੱਚ ਉਨ੍ਹਾਂ ਨਾਲ ਬੈਠਦੇ ਹਨ।
ਉਹ ਉਨ੍ਹਾਂ ਦੇ ਨਾਲ ਨਹੀਂ ਬੈਠਦੇ ਅਤੇ ਨਾ ਹੀ ਉਨ੍ਹਾਂ ਨਾਲ ਦੀਨ ਦੇ ਮਾਮਲੇ ਵਿੱਚ ਝਗੜਾ ਕਰਦੇ ਹਨ ਅਤੇ ਨਾ ਹੀ ਉਨ੍ਹਾਂ ਨਾਲ ਬਹਿਸ (ਮੁਨਜ਼ਰਾ) ਕਰਦੇ ਹਨ।
ਅਤੇ ਉਹ ਆਪਣੇ ਕੰਨਾਂ ਨੂੰ ਉਹਨਾਂ ਦੀਆਂ ਬਾਤਿਲ ਗੱਲਾਂ (ਝੂਠੇ ਸ਼ਬਦਾਂ) ਨੂੰ ਸੁਣਨ ਤੋਂ ਬਚਾਉਂਦੇ ਹਨ,
(ਉਹ ਉਨ੍ਹਾਂ ਦੇ ਝੂਠੇ ਦਾਅਵਿਆਂ ਨੂੰ ਸੁਣਨ ਤੋਂ,ਆਪਣੇ ਕੰਨਾਂ ਦੀ ਰੱਖਿਆ ਕਰਨ ਵਿੱਚ ਯਕੀਨ ਕਰਦੇ ਹਨ)

ਅਜਿਹੇ ਦਾਅਵੇ, ਜਦੋਂ ਉਹ ਕੰਨਾਂ ਵਿੱਚੋਂ ਦੀ ਲੰਘਦੇ ਹਨ ਅਤੇ ਦਿਲ ਵਿੱਚ ਵਸ ਜਾਂਦੇ ਹਨ, ਤਾਂ ਨੁਕਸਾਨ ਪਹੁੰਚਾਉਂਦੇ ਹਨ ਅਤੇ ਹਰ ਕਿਸਮ ਦੇ ਸ਼ੈਤਾਨੀ ਵਸਵਸੇ ਅਤੇ ਭ੍ਰਿਸ਼ਟ, ਖਤਰਨਾਕ ਧਾਰਨਾਵਾਂ, ਅਤੇ ਗੰਦੇ ਵਿਚਾਰਾਂ ਲਈ ਰਾਹ ਪੱਧਰਾ ਕਰਦੇ ਹਨ।

(ਕਿਉਂਕਿ ਜਦੋਂ ਬਿਦਾਅਤੀਆਂ ਦੇ ਸ਼ਬਦ ,ਉਹਨਾਂ ਦੀਆਂ ਗਲਤ ਅਤੇ ਝੂਠੀਆਂ ਗੱਲਾਂ ਕੰਨਾਂ ਤੋਂ ਲੰਘਦੀਆਂ ਹਨ ਤਾਂ ਉਹ ਦਿਲਾਂ ਨੂੰ ਬੋਝਲ ਕਰਦੀਆਂ ਹੋਈਆਂ, ਅਤੇ ਨੁਕਸਾਨ ਪਹੁੰਚਾਉਣ ਦਾ ਸਬੱਬ ਬਣਦੀਆਂ ਹਨ)

ਜਿਵੇਂ ਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਜਦੋਂ ਤੁਸੀਂ ਉਹਨਾਂ ਲੋਕਾਂ ਨੂੰ ਦੇਖੋ ਜੋ ਸਾਡੀਆਂ ਆਇਤਾਂ ਬਾਰੇ ਫ਼ਜ਼ੂਲ (ਬਹਿਸ) ਕਰਦੇ ਹਨ (ਸਾਡੀਆਂ ਆਇਤਾਂ ਬਾਰੇ (ਅਪਮਾਨਜਨਕ) ਭਾਸ਼ਣ ਦਿੰਦੇ ਹਨ, ਉਨ੍ਹਾਂ ਦਾ ਮਜ਼ਾਕ ਉਡਾਉਂਦੇ ਹਨ, ਗਲਤ ਵਿਚਾਰ ਵਾਲੀਆਂ ਗੱਲਾਂ ਕਰਦੇ ਹਨ), ਤਾਂ ਉਹਨਾਂ ਤੋਂ ਕਿਨਾਰਾ-ਕਸ਼ੀ ਇਖਤਿਆਰ ਕਰ ਲਵੋ (ਤਾਂ ਉਨ੍ਹਾਂ ਤੋਂ ਦੂਰ ਰਹੋ, ਪਾਸ ਵੱਟ ਕੇ ਲੰਘ ਜਾਵੋ), ਇੱਥੋਂ ਤਕ ਕਿ ਉਹ ਇਸਤੋਂ ਇਲਾਵਾ ਕਿਸੇ ਹੋਰ ਗੱਲ ਵਿੱਚ ਮਸਗੂਲ ਹੋ ਜਾਣ (ਜਦੋਂ ਤੱਕ ਉਹ ਕਿਸੇ ਹੋਰ ਵਿਸ਼ੇ ਵੱਲ ਨਹੀਂ ਮੁੜਦੇ), ਅਤੇ ਜੇਕਰ ਸ਼ੈਤਾਨ ਤੈਨੂੰ ਭੁਲਾ ਦੇਵੇ ਤਾਂ ਯਾਦ ਆਉਣ ਤੋਂ ਬਾਅਦ ਤੂੰ ਉਹਨਾਂ ਲੋਕਾਂ ਦੀ ਸੰਗਤ ਵਿੱਚ ਨਾ ਬੈਠਣਾ ਜੋ ਜ਼ਾਲਿਮੂਨ ਹਨ।
6:68

ਅਹਿਲੇ ਬਿਦਾਅਤ ਦੀਆਂ ਵਿਸ਼ੇਸ਼ਤਾਵਾਂ, ਚਿੰਨ੍ਹ (ਨਿਸ਼ਾਨੀਆਂ), ਅਤੇ ਪਹਿਚਾਣ
ਬਿਦਾਅਤੀ ਲੋਕਾਂ ਵਿੱਚ ਬਿਦਾਅਤ ਦੀਆਂ ਵਿਲੱਖਣ ਵਿਸ਼ੇਸ਼ਤਾਵਾਂ ਸਪਸ਼ਟ ਅਤੇ ਪ੍ਰਤੱਖ ਹੁੰਦੀਆ ਹਨ।
ਇਸ ਲਈ ਬਿਦਾਅਤੀ ਲੋਕਾਂ ਦੀਆਂ ਨਿਸ਼ਾਨੀਆਂ (ਵਿਸ਼ੇਸ਼ਤਾਵਾਂ,ਚਿੰਨ੍ਹ ਪਹਿਚਾਣ) (ਵੀ) ਬਿਲਕੁਲ ਸਪਸ਼ਟ ਅਤੇ ਪ੍ਰਤੱਖ ਹੁੰਦੀਆ ਹਨ।
ਉਹਨਾਂ ਦੀਆਂ ਜਾਹਿਰ ਨਿਸ਼ਾਨੀਆਂ ਇਹ ਹੁੰਦੀਆ ਹਨ

ਉਹਨਾਂ ਦੀਆਂ ਨਿਸ਼ਾਨੀਆਂ ਵਿੱਚੋਂ ਸਭ ਤੋਂ ਸਪੱਸ਼ਟ ਨਿਸ਼ਾਨੀ ਇਹ ਹੈ ਕੇ ਉਹ ਨਬੀ (ﷺ) ਦੀ ਹਦੀਸ ਦੇ ਹਾਮੀਲੀਨ ਨਾਲ ਸਖ਼ਤ ਦੁਸ਼ਮਣੀ ਕਰਦੇ ਹਨ,

[ਹਦੀਸ ਦੇ ਹਾਮੀਲੀਨ-(ਹਦੀਸ ਨੂੰ ਸੁਣ ਕੇ, ਸਮਝ ਕੇ, ਯਾਦ ਕਰਕੇ, ਉਸ ਉੱਪਰ ਅਮਲ ਕਰਨ ਵਾਲੇ ਅਤੇ ਉਸਨੂੰ ਅੱਗੇ ਰਵਾਇਤ ਕਰਨ ਵਾਲੇ, ਮੁਹੱਦੀਸੀਨ ਅਤੇ ਉਹ ਸਾਰੇ ਲੋਕ ਜਿਹੜੇ ਹਰ ਮਸਲੇ ਵਿੱਚ, ਕਿਸੇ ਉੱਮਤੀ ਦੇ ਕੌਲ ਉੱਪਰ ਨਬੀ (ﷺ) ਦੀ ਹਦੀਸ ਨੂੰ ਤਰਜੀਹ ਦਿੰਦੇ)
ਅਬਦੁਲ ਕਾਦਿਰ ਜਿਲਾਨੀ (ਰਹਿ) ਫ਼ਰਮਾਉਂਦੇ ਹਨ ਕਿ ਅਹਿਲੇ ਬਿਦਾਅਤ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਹਦੀਸ ਨਾਲ ਬੁਗ਼ਜ਼ (ਹਸਦ, ਨਫ਼ਰਤ, ਦੁਸ਼ਮਣੀ) ਰੱਖਦੇ ਹਨ (ਗ਼ੁਨੀਆਂ ਤੁਤ ਤਾਲੀਬੀਨ ਪ 218)]

ਅਤੇ ਉਹਨਾਂ ਦੀ ਬੇਇੱਜ਼ਤੀ ਕਰਦੇ ਹਨ,
ਅਤੇ (ਉਹਨਾਂ ਉੱਪਰ ਝੂਠੇ ਐਤਰਾਜ਼ ਕਰਦੇ ਹੋਏ)
ਉਹਨਾਂ ਲਈ (ਗਲਤ) ਉਪਨਾਮਾਂ ਦੀ ਵਰਤੋਂ ਕਰਦੇ ਹਨ, ਜਿਵੇਂ ਕਿ:

ਹਸ਼ਵੀਆਹ

(ਬੇਕਾਰ, ਵਾਧੂ, ਉਹ ਜੋ ਕੁਰਆਨ ਦੇ ਹੁਰੂਫ਼ ਏ ਮੁਕੱਤਾਆਤ ਨੂੰ ਵਾਧੂ, ਬੇ-ਮਾਅਨਾ ਮੰਨਦੇ ਹਨ, ਅਤੇ ਅਜ਼ਾਬ ਵਾਲਿਆਂ ਆਇਤਾਂ ਨੂੰ ਸਿਰਫ਼ ਧਮਕੀ ਮੰਨਦੇ ਹਨ)
ਜੁਹਲਾ (ਅਗਿਆਨੀ)

ਜਾਹਿਰੀਯਾਹ
(ਜਿਹੜੇ ਦਲੀਲ ਦੇ ਸਪੱਸ਼ਟ ਅਰਥਾਂ 'ਤੇ ਸਖ਼ਤੀ ਨਾਲ ਜੁੜੇ ਰਹਿੰਦੇ ਹਨ)

ਮੁਸ਼ੱਬਿਹਾ
(ਉਹ ਦਾਅਵਾ ਕਰਨ ਵਾਲੇ ਕਿ ਅੱਲ੍ਹਾ ਸੁਬਹਾਨਾ ਵ ਤਾਅਲਾ ਉਸਦੀ ਰਚਨਾ ਵਰਗਾ ਹੈ)

ਉਹ (ਅਹਿਲੇ ਬਿਦਾਅਤ) ਅਕੀਦਾ ਰੱਖਦੇ ਹਨ ਕਿ ਅੱਲ੍ਹਾ ਦੇ ਨਬੀ (ﷺ) ਦੀਆਂ ਹਦੀਸਾਂ ਅਸਲ ਵਿੱਚ ਆਪਣੇ ਆਪ ਵਿੱਚ ਇਲਮ ਨਹੀਂ ਹਨ,
ਅਤੇ ਉਹਨਾਂ ਦੇ ਅਨੁਸਾਰ, ਅਸਲ ਇਲਮ ਉਹ ਹੈ ਜੋ ਸ਼ੈਤਾਨ ਉਹਨਾਂ ਵੱਲ ਵਸਵਸੇ, ਗੰਦੇ ਵਿਚਾਰਾਂ ਅਤੇ ਇੱਛਾਵਾਂ ਦੁਆਰਾ ਇਲਕਾ ਕਰਦੇ ਹਨ (ਇਲਕਾ-ਜੋ ਸ਼ੈਤਾਨ ਉਨ੍ਹਾਂ ਦੇ ਮਨਾ ਵਿੱਚ ਪਾ ਦਿੰਦੇ ਹਨ),
(ਅਤੇ ਉਹਨਾਂ ਦੇ ਅਨੁਸਾਰ, ਅਸਲ ਇਲਮ)
ਉਹਨਾਂ ਦੀ ਭ੍ਰਿਸ਼ਟ ਬੁੱਧੀ ਦੀ ਖੋਜ ਅਤੇ ਅਨੁਮਾਨ ਹਨ
ਇਹ ਸਭ
ਉਹਨਾਂ ਦੀ ਬੁੱਧੀ ਦੇ ਵਿਗਾੜ,
ਉਨ੍ਹਾਂ ਦੀਆਂ ਛਾਤੀਆਂ ਦੇ ਹਨੇਰੇ ਵਿੱਚ ਸ਼ੈਤਾਨ ਦੀ ਫੁਸਫੁਸਾਹਟ,
(ਉਹਨਾਂ ਦੇ ਦਿਲਾਂ ਦੇ ਅੰਦਰ ਜ਼ੁਲਮ ਉੱਤੇ ਆਧਾਰਿਤ ਵਸਵਸੇ)
ਉਹਨਾਂ ਦੇ ਦਿਲਾਂ ਦੇ ਖਾਲੀ ਜਨੂੰਨ
ਉਹਨਾਂ ਦੇ ਦਿਲਾਂ ਦੇ ਹਰ ਖੈਰ ਤੋਂ ਖਾਲੀ ਹੋਣ
ਅਤੇ ਬੇਕਾਰ, ਰੱਦੀ ਦਲੀਲਾਂ ਅਤੇ ਸ਼ਬਦਾਂ ਨਾਲ ਭਰੇ ਹੋਣ,
ਬਲਕਿ ਬਾਤਿਲ ਅਤੇ ਬੇਅਸਰ ਸੁਬਹਾਤ (ਸ਼ੱਕ, ਅਸਪਸ਼ਟਤਾਵਾਂ) ਨਾਲ ਭਰੇ ਹੋਣ
ਅਤੇ ਉਹਨਾਂ ਦੇ (ਅਖੌਤੀ) 'ਸਬੂਤ', ਜਾਂ ਸਗੋਂ ਉਲਝਣ ਦੇ ਉਨ੍ਹਾਂ ਦੇ ਝੂਠੇ ਅਤੇ ਬੇਬੁਨਿਆਦ ਨੁਕਤਿਆਂ ਦੀ ਮੌਜੂਦਗੀ ਦਾ ਨਤੀਜਾ ਹੈ!

ਅੱਲ੍ਹਾ ਸੁਬਹਾਨਾ ਵ ਤਾਅਲਾ ਦਾ ਫਰਮਾਨ ਹੈ ਕਿ
(ਜੋ ਅਜਿਹਾ ਕਰਦੇ ਹਨ) (ਭ੍ਰਿਸ਼ਟਾਚਾਰ ਪੈਦਾ ਕਰਨ ਵਾਲੇ) ਇਹੀ ਉਹ ਲੋਕ ਹਨ, ਜਿਨ੍ਹਾਂ ਉੱਪਰ ਅੱਲ੍ਹਾ ਤਾਅਲਾ ਨੇ ਲਾਅਨਤ ਕੀਤੀ ਹੈ (ਸਰਾਪ ਦਿੱਤਾ ਹੈ, ਫਿਟਕਾਰਿਆ ਹੈ) ਇਸ ਲਈ (ਅੱਲ੍ਹਾ ਤਾਅਲਾ ਨੇ) ਉਨ੍ਹਾਂ ਨੂੰ (ਸੱਚ ਸੁਣਨ ਤੋਂ) ਬੋਲਾ ਬਣਾ ਦਿੱਤਾ ਹੈ ਅਤੇ (ਹੱਕ ਸੱਚ ਪਹਿਚਾਣਨ ਤੋਂ) ਉਨ੍ਹਾਂ ਦੀ ਅੱਖਾਂ ਨੂੰ ਅੰਨ੍ਹਾ ਕਰ ਦਿੱਤਾ ਹੈ।
47:23

ਅਤੇ ਜਿਸਨੂੰ ਅੱਲ੍ਹਾ ਤਾਅਲਾ ਰੁਸਵਾ (ਅਪਮਾਨਿਤ, ਬੇਇੱਜ਼ਤ) ਕਰ ਦੇਵੇ, ਉਸ ਲਈ ਕੋਈ ਇੱਜ਼ਤ (ਸਨਮਾਨ) ਦੇਣ ਵਾਲਾ ਨਹੀਂ ਹੈ, ਸੱਚਮੁੱਚ! ਅੱਲ੍ਹਾ ਸੁਬਹਾਨਾ ਵ ਤਾਅਲਾ ਉਹ ਕਰਦਾ ਹੈ ਜੋ ਉਹ ਚਾਹੁੰਦਾ ਹੈ.
22:18

(ਸਨਦ ਤੋਂ ਬਾਅਦ)
ਅਹਿਮਦ ਇਬਨੇ ਸਿਨਾਨ ਅਲ-ਕੱਤਾਨ (ਰਹਿ) ਫ਼ਰਮਾਉਂਦੇ ਹਨ:
ਪੂਰੀ ਦੁਨੀਆ ਵਿੱਚ ਕੋਈ ਵੀ ਬਿਦਾਅਤੀ ਅਜਿਹਾ ਨਹੀਂ ਹੈ, ਜੋ ਅਹਿਲੇ ਹਦੀਸ ਨਾਲ ਬੁਗ਼ਜ਼ (ਨਫ਼ਰਤ, ਦੁਸ਼ਮਣੀ) ਨਾ ਰੱਖਦਾ ਹੋਵੇ। ਇੱਕ ਵਾਰ ਜਦੋਂ ਕੋਈ ਵਿਅਕਤੀ ਕੋਈ ਬਿਦਾਅਤ ਜਾਰੀ ਕਰਦਾ ਹੈ, ਤਾਂ ਹਦੀਸ ਦੀ (ਮੁਹੱਬਤ ਅਤੇ) ਮਿਠਾਸ ਉਸਦੇ ਦਿਲ ਵਿੱਚੋਂ ਕੱਢ ਦਿੱਤੀ ਜਾਂਦੀ ਹੈ।
(ਸਨਦ ਸਹੀ,
ਸ਼ਰਫ਼ ਅਸਹਾਬੁਲ ਹਦੀਸ ਬਗਦਾਦੀ 73
ਉਲੂਮ ਉਲ ਹਦੀਸ ਹਾਕਿਮ 4)

ਮੁਹੰਮਦ ਇਬਨੇ ਇਸਮਾਈਲ ਅਤ-ਤਿਰਮਿਜ਼ੀ (ਰਹਿ) ਨੇ ਕਿਹਾ:
ਮੈਂ ਅਤੇ ਅਹਿਮਦ ਇਬਨੇ ਅਲ-ਹਸਨ, ਦੀਨ ਦੇ ਇਮਾਮ, ਅਬੂ ਅਬਦਿੱਲਾ ਇਮਾਮ ਅਹਿਮਦ ਇਬਨੇ ਹੰਬਲ (ਰਹਿ) ਦੇ ਨਾਲ ਬੈਠੇ ਹੋਏ ਸੀ। ਤਾਂ ਅਹਿਮਦ ਇਬਨੇ ਅਲ-ਹਸਨ ਨੇ ਉਹਨਾ ਨੂੰ ਕਿਹਾ, ਹੇ ਅਬੂ ਅਬਦਿੱਲਾਹ!
(ਜਦੋਂ ਉਹਨਾਂ ਨੇ) ਮੱਕੇ ਵਿੱਚ ਇਬਨੇ ਅਬੀ ਕੁਤੈਲਾ ਦੇ ਸਾਹਮਣੇ ਅਹਿਲੇ ਹਦੀਸ ਦਾ ਜ਼ਿਕਰ ਕੀਤਾ, ਤਾਂ ਉਸਨੇ (ਇਬਨੇ ਅਬੀ ਕੁਤੈਲਾ ਨੇ) ਕਿਹਾ: ਅਹਿਲੇ ਹਦੀਸ ਇੱਕ ਬੁਰੀ ਕੌਮ ਹੈ।
ਤਾਂ ਇਮਾਮ ਅਹਿਮਦ ਇਬਨੇ ਹੰਬਲ ਉੱਠੇ,ਅਤੇ ਆਪਣੇ ਕੱਪੜੇ ਝਾੜ ਕੇ ਕਿਹਾ: ਜ਼ਿੰਦੀਕ ! ਜ਼ਿੰਦੀਕ ਜ਼ਿੰਦੀਕ.. ਅਤੇ ਇਹ ਦੁਹਰਾਉਂਦੇ ਰਹੇ,ਜਦੋਂ ਤੱਕ ਉਹ ਆਪਣੇ ਘਰ ਵਿੱਚ ਦਾਖਲ ਨਹੀਂ ਹੋ ਗਏ।

[ਇਮਾਮ ਕੁਤੈਬਾ ਬਿਨ ਸਈਦ (ਰਹਿ) ਨੇ ਫ਼ਰਮਾਇਆ ਜਦ ਤੂੰ ਕਿਸੇ ਇਨਸਾਨ ਨੂੰ ਦੇਖੇਂ ਕਿ ਉਹ ਅਹਿਲੇ ਹਦੀਸ ਨਾਲ ਮੁਹੱਬਤ ਕਰਦਾ ਹੈ (ਤਾਂ ਜਾਣ ਲੇ) ਕਿ ਉਹ ਇਨਸਾਨ ਸੁੰਨਤ ਉੱਪਰ ਹੈ
(ਸਹੀ,ਸ਼ਰਫ਼ ਅਸਹਾਬੁਲ ਹਦੀਸ ਬਗਦਾਦੀ 143) ]

(ਸਨਦ ਤੋਂ ਬਾਅਦ)
ਅਬੂ ਨਸਰ ਇਬਨੇ ਸਲਾਮ ਅਲ-ਫਕੀਹ (ਰਹਿ) ਨੇ ਫ਼ਰਮਾਇਆ:
ਮੁਲਹਿਦ (ਭਟਕਣ ਵਾਲੇ ਅਤੇ ਗੁੰਮਰਾਹ) ਲੋਕਾਂ ਲਈ ਹਦੀਸਾਂ ਨੂੰ ਉਹਨਾਂ ਦੀਆਂ ਸਨਦਾਂ ਸਮੇਤ ਸੁਣਨ ਨਾਲੋਂ ਵੱਧ ਕੇ, ਹੋਰ ਕੁਝ ਵੀ ਜ਼ਿਆਦਾ ਪਰੇਸ਼ਾਨ ਕਰਨ ਵਾਲਾ (ਬੋਝਲ) ਜਾਂ ਉਨ੍ਹਾਂ ਲਈ ਜ਼ਿਆਦਾ ਨਫ਼ਰਤ ਵਾਲਾ ਨਹੀਂ ਹੈ।
(ਸਹੀ, ਇਰਸ਼ਾਦ ਅਲ ਖਲੀਲੀ 3/983)

ਮੈਂ ਅਲ ਹਾਕਿਮ (ਰਹਿ) ਨੂੰ ਇਹ ਕਹਿੰਦੇ ਹੋਏ ਸੁਣਿਆ:
ਮੈਂ ਸ਼ੇਖ ਅਬੂ ਬਕਰ ਅਹਿਮਦ ਇਬਨੇ ਇਸਹਾਕ ਇਬਨੇ ਅਯੂਬ ਅਲ-ਫਕੀਹ (ਰਹਿ) ਨੂੰ ਇੱਕ ਵਾਰ ਇੱਕ ਆਦਮੀ ਨਾਲ ਬਹਿਸ ਕਰਦਿਆਂ ਸੁਣਿਆ। ਸ਼ੇਖ ਅਬੂ ਬਕਰ ਨੇ ਕਿਹਾ, ਹੱਦਾਸਨਾ (ਫਲਾਂ ਅਤੇ ਫਲਾਂ ਨੇ ਸਾਨੂੰ (ਇਹ ਹਦੀਸ) ਇਵੇਂ ਹੀ ਬਿਆਨ ਕੀਤੀ)
ਤਾਂ ਉਸ ਆਦਮੀ ਨੇ ਕਿਹਾ: ਤੂੰ ਸਾਡੇ ਸਾਹਮਣੇ ਇਹ ਹੱਦਾਸਨਾ ਨਾ ਕਹਿ, ਇਸਨੂੰ ਛੱਡ ਦੇ (ਸਾਨੂੰ ਇਸ ਹੱਦਾਸਨਾ ਤੋਂ ਬਗੈਰ ਇਕੱਲੇ ਛੱਡ ਦੇ, ਅਸੀਂ ਇਹ 'ਹੱਦਾਸਨਾ' ਕਦੋਂ ਤੱਕ ਕਰਦੇ ਰਹਾਂਗੇ?)
ਤਾਂ ਸ਼ੇਖ ਨੇ ਉਸ ਨੂੰ ਕਿਹਾ: ਉਠ ਅਤੇ ਚਲੇ ਜਾ, ਹੇ ਕਾਫਿਰ! ਅਤੇ ਕਦੇ ਵੀ ਮੇਰੇ ਘਰ ਵਾਪਸ ਨਾ ਆਉਣਾ!
(ਇਸ ਤੋਂ ਬਾਅਦ ਮੇਰੇ ਘਰ ਵਿੱਚ ਵੜਨਾ ਤੇਰੇ ਲਈ ਜਾਇਜ਼ ਨਹੀਂ ਹੈ)
ਫਿਰ ਸ਼ੇਖ ਨੇ ਸਾਡੇ ਵੱਲ ਦੇਖਿਆ ਅਤੇ ਕਿਹਾ, ਮੈਂ ਕਦੇ ਕਿਸੇ ਆਦਮੀ ਨੂੰ ਨਹੀਂ ਕਿਹਾ ਕਿ ਉਹ ਮੇਰੇ ਘਰ ਵਿੱਚ ਦਾਖਲ ਨਹੀਂ ਹੋ ਸਕਦਾ, ਸਿਵਾਏ ਇਸ ਆਦਮੀ ਦੇ।
(ਉਲੂਮ ਉਲ ਹਦੀਸ ਹਾਕਿਮ ਪ 115)

ਅਬੂ ਹਾਤਿਮ ਮੁਹੰਮਦ ਇਬਨੇ ਇਦਰੀਸ (ਰਹਿ) ਨੇ ਫ਼ਰਮਾਇਆ:
ਅਹਿਲੇ ਬਿਦਾਅਤ ਦੀ ਵੱਖਰੀ ਨਿਸ਼ਾਨੀ ਇਹ ਹੈ ਕਿ ਉਹ ਅਹਲੁਲ-ਅਥਰ (ਅਹਿਲੇ ਹਦੀਸ) ਵਿੱਚ ਐਬ (ਨੁਕਸ) ਕੱਢਦੇ ਹਨ, (ਉਹਨਾਂ ਦੇ ਵਿਰੁੱਧ ਬਕਵਾਸ ਕਰਦੇ ਹਨ)
ਜ਼ਨਾਦਿਕਾਹ (ਜ਼ਿੰਦੀਕ ਲੋਕਾਂ) ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਵਲ ਜਮਾਤ (ਅਹਿਲੇ ਹਦੀਸ, ਅਹਲੁਲ-ਅਥਰ) ਨੂੰ ਹਸ਼ਵੀਯਾਹ (ਵਿਅਰਥ) ਕਹਿੰਦੇ ਹਨ ਅਤੇ ਉਹ ਇਸ ਨਾਲ ਹਦੀਸ ਨੂੰ ਰੱਦ ਕਰਨ ਦਾ ਇਰਾਦਾ ਰੱਖਦੇ ਹਨ।
ਅਤੇ ਕਦਰੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਨੂੰ 'ਮੁਜੱਬਿਰਾ ਕਹਿੰਦੇ ਹਨ
ਅਤੇ ਜਹਮੀਆ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਸੁੰਨਤ ਨੂੰ ਮੁਸ਼ੱਬੀਹਾ ਕਹਿੰਦੇ ਹਨ।
ਅਤੇ ਰਾਫ਼ਜ਼ੀਆਂ ਦੀ ਨਿਸ਼ਾਨੀ ਇਹ ਹੈ ਕਿ ਉਹ ਅਹਿਲੇ ਹਦੀਸ ਨੂੰ ਨਾਬੀਤਾ ਅਤੇ ਨਾਸੀਬਾਹ (ਨਾਸਬੀ) ਕਹਿੰਦੇ ਹਨ

ਮੈਂ ਕਹਿੰਦਾ ਹਾਂ: ਇਹ ਸਭ ਦੋਸ਼ਪੂਰਨ ਕੱਟੜਤਾ ਹੈ (ਇਹ ਸਭ ਦੀ ਬੁਨਿਆਦ ਸਿਰਫ਼ ਅਤੇ ਸਿਰਫ਼ ਤਾਅਸੁੱਬ, ਪੱਖਪਾਤ ਹੈ), ਅਤੇ ਇਹਨਾਂ ਵਿੱਚੋਂ ਕੋਈ ਵੀ ਨਾਮ ਅਹਿਲੇ ਸੁੰਨਤ ਤੇ ਲਾਗੂ ਨਹੀਂ ਹੁੰਦਾ, ਅਤੇ ਅਸਲ ਵਿੱਚ ਉਹਨਾਂ ਦਾ ਸਿਰਫ਼ ਇੱਕ ਹੀ ਨਾਮ ਹੈ, ਅਤੇ ਉਹ ਹੈ ਅਸਹਾਬੁਲ ਹਦੀਸ (ਅਹਿਲੇ ਹਦੀਸ)
[ਇਹ ਸਭ ਦਾ ਸਭ ਤਾਅਸੁੱਬ ਹੈ
ਅਤੇ ਅਹਿਲੇ ਸੁੰਨਤ ਦਾ ਸਿਰਫ ਇੱਕ ਹੀ ਨਾਮ ਹੈ, ਉਨ੍ਹਾਂ ਨੂੰ ਕੋਈ ਹੋਰ ਨਾਮ ਲਾਇਕ ਨਹੀਂ ਹੈ ਅਤੇ ਉਹ ਨਾਮ ਅਸਹਾਬੁਲ ਹਦੀਸ (ਅਹਿਲੇ ਹਦੀਸ) ਹੈ।]
ਅਤੇ ਮੈਂ ਇਹਨਾਂ ਬਿਦਾਅਤੀ ਲੋਕਾਂ ਨੂੰ, ਸੁੰਨਤ ਦੀ ਪੈਰਵੀ ਕਰਨ ਵਾਲੇ ਲੋਕਾਂ ਲਈ ਇਹਨਾਂ ਸਾਰੇ ਉਪਨਾਮਾਂ ਦੀ ਵਰਤੋਂ ਕਰਦੇ ਹੋਏ ਦੇਖਿਆ ਹੈ.
ਜਦ ਕਿ ਅਹਿਲੇ ਹਦੀਸ ਨੂੰ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਫ਼ਜ਼ਲ ਅਤੇ ਕਰਮ ਕਾਰਨ ਇਹਨਾਂ ਵਿੱਚੋਂ ਕੋਈ ਵੀ ਨਾਮ ਨਹੀਂ ਦਿੱਤਾ ਜਾ ਸਕਦਾ।
ਉਨ੍ਹਾਂ (ਬਿਦਾਅਤੀ ਲੋਕਾਂ) ਨੇ (ਮੱਕਾ ਦੇ) ਮੁਸ਼ਰਿਕਾਂ ਵਾਲਾ ਹੀ ਰਾਹ ਅਪਣਾਇਆ ਹੈ, ਜਦੋਂ ਉਨ੍ਹਾਂ ਨੇ ਅੱਲ੍ਹਾ ਦੇ ਨਬੀ (ﷺ) ਲਈ ਵੱਖ-ਵੱਖ ਉਪਨਾਮ ਕੱਢਣੇ ਸ਼ੁਰੂ ਕਰ ਦਿੱਤੇ

ਸਨ। (ਇਹਨਾਂ ਲੋਕਾਂ ਨੇ ਅਹਿਲੇ ਹਦੀਸ ਨਾਲ ਉਹੀ ਰਵੱਈਆ ਅਪਣਾਇਆ ਹੈ, ਜੋ ਮੱਕੇ ਦੇ ਮੁਸ਼ਰਿਕਾਂ ਨੇ ਨਬੀ (ﷺ) ਨਾਲ ਅਪਣਾਇਆ ਸੀ)
ਅਤੇ ਬੇਸ਼ੱਕ ਮੁਸ਼ਰਿਕਾਂ ਨੇ ਬਹੁਤ ਹੀ ਗਲਤ (ਬੁਹਤਾਨ ਭਰਪੂਰ, ਝੂਠੀਆਂ) ਗੱਲਾਂ ਕੀਤੀਆਂ ਸਨ।
ਉਨ੍ਹਾਂ ਵਿੱਚੋਂ ਕਈਆਂ ਨੇ ਉਹਨਾਂ ਨੂੰ ਜਾਦੂਗਰ ਕਿਹਾ।
ਕਈ ਉਹਨਾਂ ਨੂੰ ਕਾਹਿਨ ਕਹਿੰਦੇ ਸਨ।
ਕਿਸੇ ਨੇ ਉਹਨਾਂ ਨੂੰ ਸ਼ਾਇਰ (ਕਵੀ) ਕਿਹਾ।
ਕਈਆਂ ਨੇ ਉਹਨਾਂ ਨੂੰ ਮਜਨੂਨ (ਪਾਗਲ) ਕਿਹਾ।
ਕਈਆਂ ਨੇ ਉਹਨਾਂ ਨੂੰ ਫ਼ਿਤਨਾ ਫੈਲਾਉਣ ਵਾਲਾ ਕਿਹਾ (ਪਰੇਸ਼ਾਨ ਕਰਨ ਵਾਲਾ ਕਿਹਾ)।
ਅਤੇ ਕਈਆਂ ਨੇ ਉਹਨਾਂ ਨੂੰ ਝੂਠਾ ਕਿਹਾ ਜੋ ਆਪਣੀ ਤਰਫ਼ ਤੋਂ ਝੂਠ ਬਿਆਨ ਕਰਦਾ ਰਹਿੰਦਾ ਹੈ (ਨਉਜ਼ਬਿੱਲਾ) !!!
ਪਰ ਨਬੀ (ﷺ) ਇਹਨਾਂ ਸਾਰੇ ਦੋਸ਼ਾਂ ਤੋਂ ਬਰੀ ਅਤੇ ਨਿਰਦੋਸ਼ ਸਨ  ਅਤੇ ਇਸ ਸਭ ਤੋਂ ਬਹੁਤ ਦੂਰ ਸਨ।
ਯਕੀਨਨ, ਉਹ ਤਾਂ ਸਿਰਫ਼ ਅਤੇ ਸਿਰਫ਼ ਅੱਲ੍ਹਾ ਸੁਬਹਾਨਾ ਵ ਤਾਅਲਾ ਤਾਅਲਾ ਦੁਆਰਾ ਚੁਣੇ ਗਏ ਇੱਕ ਰਸੂਲ ਅਤੇ ਨਬੀ (ﷺ) ਸਨ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਤਾਂ ਦੇਖੋ ਉਹ ਕਿਵੇ ਤੁਹਾਡੇ ਲਈ ਮਿਸਾਲਾਂ ਘੜਦੇ ਹਨ
(ਉਹਨਾਂ ਸਮਾਨਤਾਵਾਂ ਨੂੰ ਦੇਖੋ ਜਿਹਨਾਂ ਨਾਲ ਉਹ ਤੁਹਾਡਾ ਵਰਣਨ ਕਰਦੇ ਹਨ!)
(ਦੇਖੋ ਕਿ ਉਹ ਤੁਹਾਡੀ ਤੁਲਨਾ ਕਿਵੇਂ ਕਰਦੇ ਹਨ, ਕਿਵੇਂ ਸਮਾਨਤਾਵਾਂ ਬਣਾਉਂਦੇ ਹਨ)
(ਬਸ) ਉਹ ਗੁੰਮਰਾਹ ਹੋ ਗਏ ਹਨ (ਸਹੀ ਰਸਤੇ ਤੋਂ ਭਟਕ ਗਏ ਹਨ),
ਅਤੇ (ਇਸ ਲਈ) ਉਹ (ਸੇਧ ਦਾ) ਸਹੀ ਰਾਸਤਾ ਲੱਭਣ ਵਿੱਚ ਅਸਮਰੱਥ ਹਨ
(ਉਹ ਤਾਕਤ ਨਹੀਂ ਰੱਖਦੇ (ਸਹੀ ਅਤੇ ਸਿੱਧੇ) ਰਾਸਤੇ ਦੀ)
25:9

ਬਿਦਾਅਤੀ ਲੋਕ ਵੀ ਇਸੇ ਤਰ੍ਹਾਂ ਦੇ ਹਨ, ਅੱਲ੍ਹਾ ਤਾਅਲਾ ਇਹਨਾਂ ਨੂੰ ਰੁਸਵਾ ਕਰੇ।

ਉਹ ਵੀ, ਹਦੀਸ ਦੇ ਹਾਮਿਲੀਨ (ਧਾਰਨੀਆਂ), ਆਪ (ﷺ) ਦੇ ਆਥਾਰ (ਹਦੀਸਾਂ,ਪਰੰਪਰਾਵਾਂ) ਨੂੰ ਨਕਲ ਕਰਨ ਵਾਲੇ, ਹਦੀਸਾਂ ਨੂੰ (ਅੱਗੇ) ਬਿਆਨ ਕਰਨ ਵਾਲੇ, ਆਪ (ﷺ) ਦੇ ਚੇਲੇ (ਤੁਹਾਡੀ ਇਕਤੀਦਾ, ਪਾਲਣਾ, ਪੈਰਵੀ ਕਰਨ ਵਾਲੇ), ਅਤੇ ਤੁਹਾਡੀ ਸੁੰਨਤ ਦੁਆਰਾ ਸੇਧਿਤ (ਤੁਹਾਡੀ ਸੁੰਨਤ ਦੇ ਜ਼ਰੀਏ ਰਾਹ ਪਾਉਣ ਵਾਲੇ) ਜੋ ਅਸਹਾਬੁਲ ਹਦੀਸ (ਅਹਿਲੇ ਹਦੀਸ) ਹਨ, ਉਨ੍ਹਾਂ ਨੂੰ ਵੱਖ-ਵੱਖ ਨਾਂ ਦਿੱਤੇ ਹਨ ਜਿਵੇਂ ਕਿ ਇਹਨਾਂ ਬਿਦਾਅਤੀਆਂ ਵਿੱਚੋਂ ਕਈ ਅਸਹਾਬੁਲ ਹਦੀਸ ਨੂੰ ਹਸ਼ਵੀਯਾਹ, ਕਈ ਮੁਸ਼ੱਬੀਹਾ, ਕਈ ਨਾਬੀਤਾ, ਕਈ ਨਾਸੀਬਾਹ, ਕਈ ਜਬਰੀਆ (ਮੁਜੱਬਿਰਾ) ਦਾ ਨਾਮ ਦਿੰਦੇ ਹਨ।
ਪਰ ਅਹਿਲੇ ਹਦੀਸ ਵੀ ਇਨ੍ਹਾਂ ਸਾਰੇ ਉਪਨਾਮਾਂ ਤੋਂ ਬਰੀ ਅਤੇ ਪਾਕ ਹਨ, ਇਨ੍ਹਾਂ ਤੋਂ ਪੂਰੀ ਤਰ੍ਹਾਂ ਮੁਕਤ ਹਨ. ਅਤੇ

ਉਹ ਸਿਰਫ਼ ਅਤੇ ਸਿਰਫ਼ ਅਹਿਲੇ ਸੁੰਨਤ (ਅਹਿਲੇ ਹਦੀਸ), (ਕਿਆਮਤ ਤੱਕ) ਹਮੇਸ਼ਾ ਰਹਿਣ ਵਾਲੇ, ਅੱਗੇ ਵਧਣ ਵਾਲੇ, ਸਤਿਕਾਰਤ ਪਿਛੋਕੜ ਵਾਲੇ (ਪਸੰਦੀਦਾ ਸੀਰਤ ਵਾਲੇ), ਹਿਦਾਇਤ ਦੇ ਸਿੱਧੇ ਰਸਤੇ ਵਾਲੇ, ਮਜ਼ਬੂਤ ਅਤੇ ਵਿਆਪਕ ਦਲੀਲਾਂ ਵਾਲੇ ਹਨ।

ਅੱਲ੍ਹਾ ਤਾਆਲਾ ਨੇ ਉਨ੍ਹਾਂ ਨੂੰ ਆਪਣੀ ਕਿਤਾਬ, ਆਪਣੀ ਵਹੀ, ਅਤੇ ਆਪਣੇ ਕਲਾਮ (ਖਿਤਾਬ) ਦੀ ਪਾਲਣਾ ਕਰਨ ਦੀ ਤੌਫ਼ੀਕ ਅਤਾ ਕੀਤੀ ਹੈ
(ਸਫਲਤਾ ਪ੍ਰਦਾਨ ਕੀਤੀ ਹੈ)
ਅੱਲ੍ਹਾ ਤਾਆਲਾ ਨੇ ਉਨ੍ਹਾਂ ਨੂੰ ਆਪਣੇ ਨਬੀ (ﷺ) ਦੀ ਮਿਸਾਲ 'ਤੇ ਚੱਲਣ ਦੀ ਤੌਫ਼ੀਕ ਅਤਾ ਕੀਤੀ ਹੈ (ਨਬੀ (ﷺ) ਦੀ ਉਦਾਹਰਨ 'ਤੇ ਚੱਲਣ ਦੀ ਸਫਲਤਾ ਦਿੱਤੀ ਹੈ) ਅਤੇ ਨਬੀ (ﷺ) ਦੀ ਹਦੀਸਾਂ ਦੀ ਪੈਰਵੀ ਦੀ ਤੌਫ਼ੀਕ ਦਿੱਤੀ ਹੈ, ਜਿਹਨਾਂ ਵਿੱਚ ਆਪ ਨੇ ਆਪਣੇ ਅਨੁਯਾਈਆਂ ਨੂੰ ਆਪਣੇ ਕੌਲ ਅਤੇ ਅਮਲ ਨਾਲ ਹਰ ਕਿਸਮ ਦੇ ਚੰਗੇ (ਕੌਲ ਅਤੇ ਅਮਲ) ਦਾ ਹੁਕਮ ਦਿੱਤਾ ਹੈ। ਅਤੇ ਉਹਨਾਂ ਨੂੰ ਹਰ ਕਿਸਮ ਦੇ ਬੁਰੇ ਅਮਲਾਂ ਤੋਂ ਰੋਕਿਆ ਹੈ

(ਅੱਲ੍ਹਾ ਸੁਬਹਾਨਾ ਵ ਤਾਅਲਾ) ਨੇ ਉਹਨਾਂ ਨੂੰ ਉਸਦੇ ਰਾਹ ਨੂੰ (ਮਜਬੂਤੀ ਨਾਲ) ਫੜੀ ਰੱਖਣ ਅਤੇ ਉਸਦੀ ਸੁੰਨਤ ਵਿੱਚ ਪਾਈ ਗਈ ਸੇਧ ਨੂੰ ਜਾਰੀ ਰੱਖਣ ਵਿੱਚ ਸਹਾਇਤਾ ਕੀਤੀ ਹੈ।
(ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ ਨੂੰ (ਨਬੀ (ﷺ) ਦੀ) ਸੀਰਤ ਅਪਣਾਉਣ ਅਤੇ ਸੁੰਨਤ ਨੂੰ ਲਾਜ਼ਮੀ ਤੌਰ ਤੇ ਅਪਨਾਉਣ ਵਿੱਚ ਉਨ੍ਹਾਂ ਦੀ ਮਦਦ ਕੀਤੀ ਹੈ)
ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ ਨੂੰ ਇੱਜਤ ਅਤੇ ਸ਼ਰਫ਼ ਨਾਲ ਨਵਾਜਿਆ ਹੈ

ਅਤੇ ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਉਹਨਾਂ (ਅਹਿਲੇ ਹਦੀਸ) ਦੇ ਸੀਨਿਆਂ ਨੂੰ (ਆਪਣੀ ਅਤੇ) ਆਪਣੇ ਨਬੀ (ﷺ) ਦੀ, ਦੀਨ ਦੇ ਇਮਾਮਾਂ ਦੀ ਅਤੇ ਉੱਮਤ ਦੇ ਉੱਲਮਾ ਦੀ ਮੁਹੱਬਤ ਨਾਲ ਭਰ ਦਿੱਤਾ ਹੈ (ਇਸ ਮੁਹੱਬਤ ਲਈ ਉਹਨਾਂ ਦੇ ਸੀਨਿਆਂ ਨੂੰ ਖੋਲ ਦਿੱਤਾ ਹੈ)
ਅਤੇ ਜਿਹੜਾ ਇਨਸਾਨ ਜਿਸ (ਵਿਅਕਤੀ ਜਾਂ ਕੌਮ) ਨੂੰ ਪਿਆਰ ਕਰਦਾ ਹੈ, ਉਹ ਕਿਆਮਤ ਦੇ ਦਿਨ ਉਹਨਾਂ ਦੇ ਨਾਲ ਹੋਵੇਗਾ,
ਨਬੀ (ﷺ) ਨੇ ਫ਼ਰਮਾਇਆ, ਇੱਕ ਆਦਮੀ ਉਨ੍ਹਾਂ ਨਾਲ ਹੋਵੇਗਾ ਜਿਨ੍ਹਾਂ ਨੂੰ ਉਹ ਪਿਆਰ ਕਰਦਾ ਹੈ
ਸਹੀ ਬੁਖਾਰੀ 6168
ਸਹੀ ਮੁਸਲਿਮ 2640

ਅਹਿਲੇ ਸੁੰਨਤ (ਅਹਿਲੇ ਹਦੀਸ) ਦੀਆਂ ਨਿਸ਼ਾਨੀਆਂ ਅਤੇ ਪਹਿਚਾਣ
ਅਹਿਲੇ ਸੁੰਨਤ ਦੇ ਇਮਾਮਾਂ ਨੂੰ ਪਿਆਰ ਕਰਨਾ ਅਤੇ ਅਹਿਲੇ ਬਿਦਾਅਤ ਦੇ ਇਮਾਮਾਂ ਨਾਲ ਨਫ਼ਰਤ

ਸੁੰਨਤ ਦੇ ਲੋਕਾਂ ਦੀ ਇੱਕ ਵੱਖਰੀ ਵਿਸ਼ੇਸ਼ਤਾ ਸੁੰਨਤ ਦੇ ਇਮਾਮਾਂ ਅਤੇ ਉੱਲਮਾ, ਇਸਦੇ ਸਮਰਥਕਾਂ ਅਤੇ ਸਹਿਯੋਗੀਆਂ ਲਈ ਉਹਨਾਂ ਦਾ ਪਿਆਰ ਹੈ।

ਇਸੇ ਤਰ੍ਹਾਂ ਬਿਦਾਅਤ ਦੇ ਇਮਾਮਾਂ ਲਈ ਉਨ੍ਹਾਂ ਦੀ ਨਫ਼ਰਤ ਹੈ, ਜਿਹੜੇ ਜਹੰਨਮ ਦੀ ਅੱਗ ਦੀ ਤਰਫ ਬੁਲਾਉਂਦੇ ਹਨ ਅਤੇ ਆਪਣੇ ਪੈਰੋਕਾਰਾਂ ਨੂੰ ਤਬਾਹੀ ਅਤੇ ਹਲਾਕਤ ਦੇ ਘਰ ਵੱਲ ਦਾਵਤ ਦਿੰਦੇ ਹਨ (ਸੇਧਿਤ ਕਰਦੇ ਹਨ) ।

ਅੱਲ੍ਹਾ ਸੁਬਹਾਨਾ ਵ ਤਾਅਲਾ ਨੇ ਨਿਸ਼ਚਤ ਤੌਰ 'ਤੇ ਸੁੰਨਤ ਦੇ ਲੋਕਾਂ ਦੇ ਦਿਲਾਂ ਨੂੰ ਸ਼ਿੰਗਾਰਿਆ ਹੈ ਅਤੇ ਉਨ੍ਹਾਂ ਨੂੰ ਸੁੰਨਤ ਦੇ ਆਲਿਮਾਂ (ਹੱਕ ਅਤੇ ਸੱਚ ਦੇ ਉੱਲਮਾ) ਦੇ ਪਿਆਰ ਨਾਲ ਪ੍ਰਕਾਸ਼ਮਾਨ ਕੀਤਾ ਹੈ, ਜੋ ਉਸ ਦੀ ਸੱਚੀ ਮਿਹਰ, ਅਹਿਸਾਨ ਅਤੇ ਬਖਸ਼ਿਸ਼ ਹੈ

(ਸਨਦ ਤੋਂ ਬਾਅਦ)
ਅਬੂ ਰਜਾ ਕੁਤੈਬਾਹ ਇਬਨੇ ਸਈਦ (ਰਹਿ) ਨੇ ਸਾਨੂੰ ਆਪਣੀ ਕਿਤਾਬ ਅਲ-ਈਮਾਨ ਪੜ੍ਹੀ।
ਇਸ ਦੇ ਅੰਤ ਵਿੱਚ ਇਹ (ਲਿਖਿਆ) ਸੀ, ਜਦੋਂ ਤੁਸੀਂ ਇੱਕ ਆਦਮੀ ਨੂੰ, ਸੂਫਯਾਨ ਅਥ-ਥੌਰੀ (ਰਹਿ),
ਮਾਲਿਕ ਇਬਨੇ ਅਨਸ (ਰਹਿ),
ਅਲ-ਓਜ਼ਾਈ (ਰਹਿ),
ਸ਼ੋਬਾਹ (ਰਹਿ),
ਇਬਨੇ ਮੁਬਾਰਕ (ਰਹਿ),
ਅਬੁਲ-ਅਹਵਸ (ਰਹਿ),
ਸ਼ਰੀਕ (ਰਹਿ),
ਵਕੀ (ਰਹਿ),
ਯਹਯਾ ਇਬਨੇ ਸਈਦ (ਰਹਿ)
ਅਤੇ ਅਬਦੁਰ-ਰਹਿਮਾਨ ਇਬਨੇ ਮਹਿਦੀ (ਰਹਿ),
ਨਾਲ ਪਿਆਰ ਕਰਦੇ ਹੋਏ ਦੇਖੋ ਤਾਂ ਜਾਣ ਲਵੋ ਕਿ ਉਹ ਸਾਹਿਬੇ ਸੁੰਨਤ ਹੈ
(ਸੁੰਨਤ ਦੀ ਪੈਰਵੀ ਕਰਨ ਵਾਲਾ ਵਿਅਕਤੀ ਹੈ)

ਅਹਿਮਦ ਇਬਨੇ ਸਲਮਾਹ (ਰਹਿ) ਨੇ ਕਿਹਾ: ਇਸ ਲਈ ਮੈਂ ਆਪਣੀ ਕਾਪੀ ਵਿੱਚ ਇਸ ਦੇ ਹੇਠਾਂ (ਇਹਨਾਂ ਨਾਮਾਂ ਨੂੰ ਵੀ) ਜੋੜਿਆ: ਅਤੇ ਯਹਯਾ ਇਬਨੇ ਯਹਯਾ (ਰਹਿ), ਅਹਿਮਦ ਇਬਨੇ ਹੰਬਲ (ਰਹਿ), ਅਤੇ ਇਸਹਾਕ ਇਬਨੇ ਰਹਵੇਯ (ਰਹਿ)। ਜਿਵੇਂ ਹੀ ਅਸੀਂ ਇਹ ਸਮਾਪਤ ਕੀਤਾ, ਤਾਂ ਨੀਸਾਬੂਰ ਦੇ ਕੁਝ ਲੋਕਾਂ ਨੇ ਸਾਡੇ ਵੱਲ ਦੇਖਿਆ ਅਤੇ ਕਿਹਾ, ਇਹ ਲੋਕ ਯਹਯਾ ਇਬਨੇ ਯਹਯਾ (ਰਹਿ) ਦੇ ਕੱਟੜ ਹਨ। ਤਾਂ ਅਸੀਂ (ਕੁਤੈਬਾਹ (ਰਹਿ)) ਤੋਂ ਪੁੱਛਿਆ, ਹੇ ਅਬੂ ਰਾਜਾ! ਯਹਯਾ ਇਬਨੇ ਯਹਯਾ ਦਾ ਰੁਤਬਾ ਕੀ ਹੈ?
ਉਹਨਾਂ ਨੇ ਜਵਾਬ ਦਿੱਤਾ: ਉਹ ਇੱਕ ਨੇਕ ਆਦਮੀ, ਅਤੇ ਮੁਸਲਮਾਨਾਂ ਦਾ ਇੱਕ ਇਮਾਮ ਹੈ। ਇਸਹਾਕ ਇਬਨੇ ਇਬਰਾਹੀਮ (ਰਹਿ) ਵੀ ਇੱਕ ਇਮਾਮ ਹੈ, ਅਤੇ ਜਿਹਨਾਂ ਦੇ ਵੀ ਮੈ ਨਾਮ ਲਏ ਹਨ, ਉਹਨਾਂ ਸਾਰੀਆਂ ਵਿੱਚੋਂ ਮੇਰੇ ਨਜ਼ਦੀਕ ਸਭ ਤੋਂ ਵੱਡੇ ਅਤੇ ਮਹਾਨ ਇਮਾਮ ਅਹਿਮਦ ਇਬਨੇ ਹੰਬਲ (ਰਹਿ) ਹਨ।

ਕੁਤੈਬਾਹ (ਰਹਿ) ਦੁਆਰਾ ਜ਼ਿਕਰ ਕੀਤੇ ਗਏ ਨਾਮ ਹਦੀਸ ਦੇ ਇਮਾਮ ਹਨ, ਮੈਂ ਇਹਨਾਂ ਵਿੱਚ ਹੋਰ ਨਾਮ ਜੋੜ ਦਿੱਤੇ ਹਨ, ਉਹ ਨਾਮ ਕਿ ਜੋ ਉਹਨਾਂ ਨਾਲ ਮੁਹੱਬਤ ਕਰੇਗਾ ਉਹ ਸਾਹਿਬੇ ਸੁੰਨਤ ਹੋਵੇਗਾ, ਅਹਿਲੇ ਹਦੀਸ ਦੇ ਉਹ ਇਮਾਮ ਜੋ ਰੋਲ ਮਾਡਲ ਹਨ, ਜਿਨ੍ਹਾਂ ਤੋਂ ਰਹਨੁਮਾਈ ਲਿੱਤੀ ਜਾਂਦੀ ਹੈ, ਅਤੇ ਉਹਨਾਂ ਦੇ ਗਿਰੋਹਾਂ ਵਿੱਚ ਖੁਦ ਨੂੰ ਸ਼ਾਮਿਲ ਕਰਦੇ ਹਨ। ਅਤੇ ਇਹਨਾਂ ਦੀ ਪੈਰਵੀ ਕਰਨ ਵਾਲੇ ਇਹ ਲੋਕ ਵੀ ਹਨ ਜੋ ਅਹਿਲੇ ਸੁੰਨਤ ਦੇ ਉੱਲਮਾ ਅਤੇ ਮੁਹੱਦੀਸੀਨ ਹਨ

ਇਸ ਲਈ ਮੈਂ ਸ਼ਾਮਲ ਕਰਦਾ ਹਾਂ:
ਮੁਹੰਮਦ ਇਬਨੇ ਇਦਰੀਸ ਅਸ਼-ਸ਼ਾਫੀ (ਰਹਿ), ਪ੍ਰਮੁੱਖ ਇਮਾਮ, ਸਤਿਕਾਰਤ ਨੇਤਾ, ਜਿਸਦਾ ਇਸਲਾਮ ਅਤੇ ਸੁੰਨਤ ਦੇ ਲੋਕਾਂ ਉੱਤੇ ਅਹਿਸਾਨ ਜਾਣਿਆ ਜਾਂਦਾ ਹੈ, ਜਿਸ ਨੂੰ ਸਫਲਤਾ ਦਿੱਤੀ ਗਈ, ਪ੍ਰੇਰਿਤ ਅਤੇ ਦ੍ਰਿੜ ਬਣਾਇਆ ਗਿਆ, ਜਿਸ ਨੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਦੀਨ ਅਤੇ ਉਸਦੇ ਨਬੀ (ﷺ) ਦੀ ਸੁੰਨਤ ਲਈ ਕੰਮ ਕੀਤਾ। ਇਸਨੂੰ ਸਮਰਥਨ ਦਿੱਤਾ ਅਤੇ ਇਸਦਾ ਬਚਾਅ ਕੀਤਾ, ਜਿਸ ਵਰਗਾ ਕੋਈ ਹੋਰ ਇਮਾਮ ਉਸਦੇ ਸਮੇਂ ਜਾਂ ਬਾਅਦ ਵਿੱਚ ਨਹੀਂ ਆਇਆ।

ਨਾਲ ਹੀ, ਇਮਾਮ ਸ਼ਾਫੀ (ਰਹਿ) ਤੋਂ ਪਹਿਲਾਂ ਆਏ ਲੋਕਾਂ ਵਿੱਚੋਂ
ਸਈਦ ਇਬਨੇ ਜੁਬੈਰ (ਰਹਿ)
ਅਜ਼-ਜ਼ੁਹਰੀ (ਰਹਿ)
ਅਸ਼-ਸ਼ਾਬੀ (ਰਹਿ)
ਅਤ-ਤੈਮੀ (ਰਹਿ)

ਫਿਰ, ਉਹਨਾਂ ਤੋਂ ਬਾਅਦ, ਇਹਨਾਂ ਵਰਗੇ

ਅਲ-ਲੈਥ ਇਬਨੇ ਸਾਦ (ਰਹਿ)
ਅਲ-ਓਜ਼ਾਈ (ਰਹਿ)
(ਸੁਫਯਾਨ) ਅਸ-ਸੌਰੀ (ਰਹਿ)
ਸੁਫਯਾਨ ਇਬਨੇ ਉਯਾਨਹ ਅਲ-ਹਿਲਾਲੀ (ਰਹਿ)
ਹੱਮਾਦ ਇਬਨੇ ਸਲਮਾਹ (ਰਹਿ)
ਹੱਮਾਦ ਇਬਨੇ ਜ਼ੈਦ (ਰਹਿ)
ਯੂਨਸ ਇਬਨੇ ਉਬੈਦ (ਰਹਿ)
ਅਯੂਬ ਸਖਤਿਆਨੀ (ਰਹਿ)
ਇਬਨੇ ਔਨ (ਰਹਿ)
ਅਤੇ ਉਨ੍ਹਾਂ ਦੇ ਸਾਥੀ (ਰਹਿ)
ਫਿਰ, ਉਹਨਾਂ ਦੇ ਬਾਅਦ
ਯਜ਼ੀਦ ਇਬਨੇ ਹਾਰੂਨ ਵਾਸਤੀ (ਰਹਿ)
ਅਬਦੁਰ-ਰੱਜ਼ਾਕ ਬਿਨ ਹਮਾਮ ਸਨਆਨੀ (ਰਹਿ)
ਜਰੀਰ ਇਬਨੇ ਅਬਦਲ-ਹਮੀਦ (ਰਹਿ)

ਫਿਰ, ਉਹਨਾਂ ਦੇ ਬਾਅਦ

ਮੁਹੰਮਦ ਇਬਨੇ ਯਹਯਾ ਅਜ਼-ਜ਼ੁਹਲੀ (ਰਹਿ)
ਮੁਹੰਮਦ ਇਬਨੇ ਇਸਮਾਈਲ ਅਲ-ਬੁਖਾਰੀ (ਰਹਿ)

ਮੁਸਲਿਮ ਇਬਨੇ ਅਲ-ਹੱਜਾਜ ਅਲ-ਕੁਸ਼ੈਰੀ (ਰਹਿ)
ਅਬੂ ਦਾਊਦ ਅਸ-ਸਿਜਿਸਤਾਨੀ (ਰਹਿ)
ਅਬੂ ਜ਼ੁਰਾਹ ਅਰ-ਰਾਜ਼ੀ (ਰਹਿ)
ਅਬੂ ਹਾਤਿਮ ਅਰ-ਰਾਜ਼ੀ (ਰਹਿ) ਅਤੇ ਉਸਦਾ ਪੁੱਤਰ (ਅਬਦੁਰ ਰਹਿਮਾਨ (ਰਹਿ))
ਮੁਹੰਮਦ ਇਬਨੇ ਮੁਸਲਿਮ ਇਬਨੇ ਵੱਰਾਹ (ਰਹਿ)
ਮੁਹੰਮਦ ਇਬਨੇ ਅਸਲਮ ਅਤ-ਤੌਸੀ (ਰਹਿ)
ਉਸਮਾਨ ਇਬਨੇ ਸਈਦ ਅਦ-ਦਾਰਮੀ (ਰਹਿ)
ਮੁਹੰਮਦ ਇਬਨੇ ਇਸਹਾਕ ਇਬਨੇ ਖੁਜ਼ੈਮਾਹ (ਰਹਿ), ਜਿਸਨੂੰ ਕਿਹਾ ਜਾਂਦਾ ਹੈ: ਸਾਰੇ ਇਮਾਮਾਂ ਦਾ ਇਮਾਮ, ਅਤੇ ਕਸਮ ਹੈ ਕਿ ਇਹ ਆਪਣੇ ਸਮੇਂ ਅਤੇ ਜ਼ਮਾਨੇ ਵਿੱਚ ਸਾਰੇ ਇਮਾਮਾਂ ਦੇ ਇਮਾਮ ਸਨ
ਅਬੂ ਯਾਕੂਬ ਇਸਹਾਕ ਇਬਨੇ ਇਸਮਾਈਲ ਅਲ-ਬੁਸਤੀ (ਰਹਿ)
ਹਸਨ ਬਿਨ ਸੁਫਯਾਨ (ਰਹਿ)
ਅਤੇ ਮੇਰੇ ਦਾਦਾ (ਰਹਿ),
ਅਬੂ ਸਈਦ ਯਹਯਾ ਇਬਨੇ ਮਨਸੂਰ ਅਜ਼-ਜ਼ਾਹਿਦ ਅਲ-ਹਰਵੀ (ਰਹਿ)
ਅਬੂ ਹਾਤਿਮ ਅਦੀ ਇਬਨੇ ਹਮਦੂਯਾਹ ਅਸ-ਸਾਬੂਨੀ (ਰਹਿ) ਅਤੇ ਉਸ ਦੇ ਦੋ ਪੁੱਤਰ, ਸੁੰਨਤ ਦੀਆਂ ਦੋ ਤਲਵਾਰਾਂ: ਅਬੂ ਅਬਦੁੱਲਾਹ ਅਸ-ਸਾਬੂਨੀ (ਰਹਿ) ਅਤੇ ਅਬੂ ਅਬਦੁਰ-ਰਹਿਮਾਨ ਅਸ-ਸਾਬੂਨੀ (ਰਹਿ)। [ਰਹਿਮਾਹੁੱਲਾਹ ਅਜਮਾਈਨ]
ਅਤੇ ਇਹਨਾਂ ਤੋਂ ਇਲਾਵਾ ਹੋਰ ਵੀ ਸੁੰਨਤ ਦੇ ਇਮਾਮ, ਜਿਨ੍ਹਾਂ ਨੇ ਇਸ ਨੂੰ (ਸੁੰਨਤ ਨੂੰ) ਦ੍ਰਿੜਤਾ ਨਾਲ ਫੜੀ ਰੱਖਿਆ, ਇਸ ਦਾ ਸਮਰਥਨ ਕੀਤਾ, ਇਸ ਦੀ ਤਰਫ ਦਾਵਤ ਦਿੱਤੀ (ਲੋਕਾਂ ਨੂੰ ਇਸ ਦੀ ਤਰਫ ਬੁਲਾਇਆ) ਅਤੇ ਲੋਕਾਂ ਨੂੰ ਇਸ ਵੱਲ ਸੇਧਿਤ ਕੀਤਾ (ਅਤੇ ਸੁੰਨਤ ਨਾਲ ਮੁਹੱਬਤ ਰੱਖਣ ਵਾਲੇ)।

ਜੋ ਮਾਮਲੇ (ਗੱਲਾਂ ਅਤੇ ਅਕੀਦੇ) ਮੈਂ ਇਸ ਪੁਸਤਕ ਵਿੱਚ ਦਰਜ ਕੀਤੇ ਹਨ, ਉਹਨਾਂ ਸਾਰਿਆ ਦਾ (ਜਿਹਨਾਂ ਦਾ ਨਾਮ ਉੱਪਰ ਗੁਜ਼ਰ ਚੁੱਕਿਆ ਹੈ) ਇਹੀ ਅਕੀਦਾ ਸੀ (ਉਹ ਸਭ ਇਸੇ ਅਕੀਦੇ ਦੇ ਹਾਂਮੀ ਸਨ)

ਅਤੇ ਇਹਨਾਂ (ਸਾਰਿਆਂ ਅਕੀਦਿਆਂ) ਵਿੱਚ, ਉਹਨਾਂ (ਉੱਲਮਾ) ਵਿੱਚੋਂ ਕਿਸੇ ਨੇ ਵੀ ਕੋਈ ਇੱਖਤਿਲਾਫ਼ (ਮਤਭੇਦ) ਨਹੀਂ ਕੀਤਾ, ਬਲਕਿ ਉਹਨਾਂ ਸਾਰਿਆਂ ਦੀ ਇਹਨਾਂ (ਸਾਰਿਆਂ ਅਕੀਦਿਆਂ) ਵਿੱਚ ਪੂਰੀ ਸਹਿਮਤੀ ਸੀ।
(ਕਿਸੇ ਤੋਂ ਵੀ ਮੁਖਾਲਫਤ ਸਾਬਿਤ ਨਹੀਂ)

## ਅਹਿਲੇ ਬਿਦਾਅਤ ਨੂੰ ਝਿੜਕਣਾ ਅਤੇ ਉਹਨਾਂ ਨਾਲ ਮੇਲ ਜੋਲ ਨਾ ਰੱਖਣਾ

ਇਸ ਸਭ ਦੇ ਨਾਲ-ਨਾਲ, ਉਹ ਇਸ ਗੱਲ 'ਤੇ ਵੀ ਸਹਿਮਤ ਹੋਏ ਕਿ ਅਹਿਲੇ ਬਿਦਾਅਤ ਦੇ ਲੋਕਾਂ ਨੂੰ ਅਧੀਨ ਕੀਤਾ ਜਾਵੇ, ਉਹਨਾਂ ਨਾਲ ਬੁਗ਼ਜ਼ (ਨਫ਼ਰਤ, ਦੁਸ਼ਮਣੀ) ਰੱਖੀ ਜਾਵੇ, ਉਹਨਾਂ ਨੂੰ ਜ਼ਲੀਲ ਅਤੇ ਰੁਸਵਾ ਕੀਤਾ ਜਾਵੇ, (ਬਦਨਾਮ, ਅਪਮਾਨਿਤ, ਅਤੇ ਬੇਇੱਜ਼ਤ ਕੀਤਾ ਜਾਵੇ), ਉਹਨਾਂ ਨੂੰ ਆਪਣੇ ਤੋਂ ਦੂਰ ਕੀਤਾ ਜਾਵੇ ਅਤੇ ਆਪਣੇ ਆਪ ਨੂੰ ਉਹਨਾਂ ਤੋਂ ਦੂਰ ਰੱਖਿਆ ਜਾਵੇ, ਉਹਨਾਂ ਨਾਲ ਮੇਲ ਜੋਲ ਨਾ ਰੱਖਿਆ ਜਾਵੇ, ਅਤੇ ਉਹਨਾਂ ਦੇ ਨੇੜੇ ਨਾ ਰਿਹਾ ਜਾਵੇ, ਸਗੋਂ ਉਨ੍ਹਾਂ ਤੋਂ ਦੂਰ ਰਹਿਣ ਅਤੇ ਬਾਈਕਾਟ ਕਰਕੇ ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਨੇੜਤਾ ਦੀ ਮੰਗ ਕੀਤੀ ਜਾਵੇ

ਅੱਲ੍ਹਾ ਸੁਬਹਾਨਾ ਵ ਤਾਅਲਾ ਦੀ ਮਿਹਰ, ਫਜ਼ਲ ਅਤੇ ਅਹਿਸਾਨ ਨਾਲ, ਮੈਂ ਉਨ੍ਹਾਂ ਦੇ ਨਕਸ਼ੇ-ਕਦਮਾਂ 'ਤੇ ਚੱਲਦਾ ਹਾਂ, ਉਨ੍ਹਾਂ ਨੂੰ (ਆਪਣੇ ਰਸਤੇ' ਤੇ) ਰੋਸ਼ਨੀ ਸਮਝਦਾ ਹਾਂ। ਮੈਂ ਆਪਣੇ ਭਰਾਵਾਂ ਅਤੇ ਸਾਥੀਆਂ ਨੂੰ ਨਸੀਹਤ ਕਰਦਾਂ ਹਾਂ (ਸਲਾਹ ਦਿੰਦਾ ਹਾਂ) ਕਿ ਉਹ ਉਹਨਾਂ ਦੇ ਮਾਰਗ ਤੋਂ ਨਾ ਭਟਕਣ ਅਤੇ ਨਾ ਹੀ ਦੂਜਿਆਂ ਦੇ ਕਥਨਾਂ 'ਤੇ ਚੱਲਣ। (ਉਹਨਾਂ ਦੀ ਇਲਮ ਦੀ ਰੌਸ਼ਨੀ ਤੋਂ ਬਿਨਾਂ ਆਪਣੀਆ ਆਵਾਜਾਂ ਨੂੰ ਬੁਲੰਦ ਨਾ ਕਰਨ) ਅਤੇ ਮੈਂ ਅੱਗੇ ਇਹ ਵੀ ਸਲਾਹ ਦਿੰਦਾ ਹਾਂ ਕਿ ਉਹ ਇਨ੍ਹਾਂ ਮਨਘੜਤ ਕਾਢਾਂ (ਬਿਦਾਅਤਾਂ) ਵਿੱਚ ਨਾ ਰੁੱਝੇ ਰਹਿਣ, ਜੋ ਮੁਸਲਮਾਨਾਂ ਵਿੱਚ ਉਹਨਾਂ ਦੇ ਫੈਲਣ ਤੋਂ ਬਾਅਦ ਪ੍ਰਸਿੱਧ ਹੋ ਗਈਆਂ ਹਨ।
ਜੇਕਰ ਇਹਨਾਂ ਇਮਾਮਾਂ ਦੇ ਜ਼ਮਾਨੇ ਵਿੱਚ ਇਹਨਾਂ ਮੁਨਕਰ (ਬਿਦਾਅਤ ਵਾਲੀਆਂ ਗੱਲਾਂ) ਵਿੱਚੋਂ ਕੋਈ ਇੱਕ ਗੱਲ ਵੀ ਕਿਸੇ ਦੀ ਜ਼ੁਬਾਨ ਉੱਤੇ ਆਉਂਦੀ ਤਾਂ ਉਹ ਉਸਦਾ ਬਾਈਕਾਟ ਕਰ ਦਿੰਦੇ, ਉਸਨੂੰ ਇੱਕ ਬਿਦਾਅਤੀ ਅਤੇ ਝੂਠਾ ਕਰਾਰ ਦਿੰਦੇ ਅਤੇ ਉਸਦੇ ਨਾਲ ਹਰ ਤਰ੍ਹਾਂ ਦਾ ਭਿਆਨਕ ਅਤੇ ਨਾਪਸੰਦ ਸਲੂਕ ਕਰਦੇ।

ਮੇਰੇ ਭਰਾਵੋ, ਅਹਿਲੇ ਬਿਦਾਅਤ ਦੇ ਲੋਕਾਂ ਦੀ ਵੱਡੀ ਗਿਣਤੀ, ਉਹਨਾਂ ਦੀ ਭੀੜ ਨੂੰ ਦੇਖ ਕੇ ਧੋਖਾ ਨਾ ਖਾਇਓ ! ਬਲਕਿ ਅਹਿਲੇ ਬਾਤਿਲ ਦੀ ਵੱਡੀ ਗਿਣਤੀ ਅਤੇ ਹੱਕ, ਸੱਚ ਅਤੇ ਸਹੀ ਰਸਤੇ ਤੇ ਚੱਲਣ ਵਾਲਿਆਂ ਦੀ ਘੱਟ ਗਿਣਤੀ ਤਾਂ ਕਿਆਮਤ ਦੀਆਂ ਨਿਸ਼ਾਨੀਆਂ ਵਿੱਚੋਂ ਇੱਕ ਹੈ (ਇਹ ਸਿਰਫ ਇੱਕ ਸੰਕੇਤ ਹੈ ਕਿ ਕਿਆਮਤ ਕਿੰਨੀ ਨੇੜੇ ਹੈ

ਕਿਉਂਕਿ ਨਬੀ (ﷺ) ਨੇ ਫ਼ਰਮਾਇਆ (ਕਿ ਕਿਆਮਤ ਦੀਆਂ ਨਿਸ਼ਾਨੀਆਂ ਵਿੱਚੋਂ ਇੱਕ ਇਹ ਹੈ) ਕਿ ਇਲਮ ਘੱਟ ਹੋ ਜਾਵੇਗਾ, ਅਤੇ ਜਹਾਲਤ (ਅਗਿਆਨਤਾ) (ਆਮ ਅਤੇ) ਜਿਆਦਾ ਹੋ ਜਾਵੇਗੀ।

[ਸੱਚਮੁੱਚ, ਕਿਆਮਤ ਦੀਆਂ ਨਿਸ਼ਾਨੀਆਂ ਅਤੇ ਇਸ ਦੀ ਨਜ਼ਦੀਕੀ ਤੋਂ ਇਹ ਹੈ ਕਿ ਗਿਆਨ ਦੁਰਲਭ ਹੋ ਜਾਵੇਗਾ ਅਤੇ ਅਗਿਆਨਤਾ ਪ੍ਰਚਲਿਤ ਹੋ ਜਾਵੇਗੀ]

ਸਹੀ ਬੁਖਾਰੀ 80

ਸਹੀ ਮੁਸਲਿਮ 2671

ਇਲਮ (ਗਿਆਨ) ਸੁੰਨਤ ਹੈ, ਅਤੇ ਜਹਾਲਤ (ਅਗਿਆਨਤਾ) ਬਿਦਾਅਤ ਹੈ।

ਨਬੀ (ﷺ) ਨੇ ਫ਼ਰਮਾਇਆ, ਬੇਸ਼ੱਕ ਇਮਾਨ ਮਦੀਨੇ ਤਰਫ ਸੁੰਗੜ ਜਾਵੇਗਾ, ਜਿਵੇਂ ਸੱਪ ਆਪਣੀ ਬਿਲ ਵਿੱਚ ਸੁੰਗੜ ਜਾਂਦਾ ਹੈ।

ਸਹੀ ਬੁਖਾਰੀ 1876

ਸਹੀ ਮੁਸਲਿਮ 147

ਅਤੇ ਇੱਕ ਹੋਰ ਰਵਾਇਤ ਵਿੱਚ ਫ਼ਰਮਾਇਆ

ਕਿ ਕਿਆਮਤ ਕਾਇਮ ਨਹੀਂ ਹੋਵੇਗੀ ਇਸ ਹਾਲ ਵਿੱਚ ਕਿ ਜ਼ਮੀਨ ਤੇ ਇੱਕ ਇਨਸਾਨ ਵੀ ਅੱਲ੍ਹਾ ਤਾਅਲਾ ਦਾ ਜ਼ਿਕਰ ਕਰਨ ਵਾਲਾ ਹੋਵੇਗਾ।

ਸਹੀ ਮੁਸਲਿਮ 148

ਅਤੇ ਜੋ ਕੋਈ ਵੀ ਇਨਸਾਨ ਅੱਜ ਦੇ (ਦੌਰ ਵਿੱਚ) ਅੱਲ੍ਹਾ ਦੇ ਨਬੀ (ﷺ) ਦੀ ਸੁੰਨਤ ਨੂੰ ਮਜ਼ਬੂਤੀ ਨਾਲ ਫੜੀ ਰੱਖਦਾ ਹੈ, ਇਸ ਨੂੰ ਲਾਗੂ ਕਰਦਾ ਹੈ, ਇਸਦੇ ਉੱਪਰ ਅਮਲ

ਕਰਦਾ ਹੈ ਅਤੇ ਇਸਦੇ ਉੱਪਰ ਕਾਇਮ ਰਿਹਾ, ਅਤੇ ਇਸ ਦੀ ਤਰਫ ਦਾਵਤ ਦਿੰਦਾ ਹੈ, ਤਾਂ ਉਸਦਾ ਅਜਰ (ਸਵਾਬ, ਇਨਾਮ) ਬਹੁਤ ਜਿਆਦਾ ਹੋਵੇਗਾ, ਅਤੇ ਉਸ ਇਨਸਾਨ ਨਾਲੋਂ ਜਿਆਦਾ ਹੋਵੇਗਾ ਜੋ ਇਹਨਾਂ ਸੁੰਨਤਾਂ ਉੱਪਰ ਇਸਲਾਮ ਦੇ ਸ਼ੁਰੂ ਵਿੱਚ ਚਲਿਆ (ਇਸਲਾਮੀ ਦੇ ਸ਼ੁਰੂਆਤੀ ਯੁੱਗ ਤੋਂ, ਇਸ ਰਿਸਾਲੇ ਵਿੱਚ ਜ਼ਿਕਰ ਕੀਤੇ ਗਏ ਲੋਕਾਂ ਦੇ ਸਵਾਬ ਨਾਲੋਂ ਵੱਧ)
ਕਿਉਂਕਿ ਨਬੀ (ﷺ) ਨੇ ਫ਼ਰਮਾਇਆ ਕਿ ਉਸਦੇ ਲਈ ਪੰਜਾਹ ਇਨਸਾਨਾਂ ਦਾ ਅਜਰ (ਸਵਾਬ, ਇਨਾਮ) ਹੈ, ਤਾਂ ਪੁੱਛਿਆ ਗਿਆ, ਉਨ੍ਹਾਂ ਵਿੱਚੋਂ ਪੰਜਾਹ ਲੋਕਾਂ ਦਾ?
ਤਾਂ ਆਪ ਨੇ ਜਵਾਬ ਦਿੱਤਾ ਬਲਕਿ ਤੁਹਾਡੇ ਵਿੱਚੋਂ (ਪੰਜਾਹ ਦਾ)!
(ਹਸਨ) ਸੁਨਨ ਅਬੂ ਦਾਊਦ 4341
ਸੁਨਨ ਤਿਰਮੀਜ਼ੀ 3058
ਸੁਨਨ ਇਬਨੇ ਮਾਜਾ 4014

ਬੇਸ਼ੱਕ ਨਬੀ (ﷺ) ਨੇ ਇਹ ਵਿਸ਼ੇਸ਼ ਤੌਰ 'ਤੇ ਉਨ੍ਹਾਂ ਲੋਕਾਂ ਬਾਰੇ ਕਿਹਾ ਜੋ ਉਸਦੀ ਸੁੰਨਤ ਨੂੰ (ਉਸ ਸਮੇਂ) ਧਾਰਨ ਕਰਨਗੇ ਜਦੋਂ ਉੱਮਤ ਵੱਡੇ ਪੱਧਰ 'ਤੇ ਭ੍ਰਿਸ਼ਟ ਹੋ ਜਾਵੇਗੀ (ਉਸ ਇਨਸਾਨ ਲਈ ਫ਼ਰਮਾਇਆ ਜੋ ਉੱਮਤ ਦੇ ਫ਼ਸਾਦ ਦੇ ਸਮੇਂ ਸੁੰਨਤ ਉੱਪਰ ਅਮਲ ਕਰਦਾ ਹੈ)

ਇਬਨੇ ਸ਼ਿਹਾਬ ਅਲ-ਜ਼ੁਹਰੀ ਰਹਿਮਾਹੁੱਲਾਹ ਨੇ ਫ਼ਰਮਾਇਆ: (ਦੂਜਿਆਂ ਨੂੰ) ਸੁੰਨਤ (ਦਾ ਇਲਮ) ਸਿਖਾਉਣਾ 200 ਸਾਲਾਂ ਦੀ ਇਬਾਦਤ ਨਾਲੋਂ ਵਧੇਰੇ ਅਫਜ਼ਲ ਹੈ (ਸੁੰਨਤ ਨੂੰ ਹਾਸਿਲ ਕਰਨ ਵਾਲਾ 200 ਸਾਲ ਦੀ ਇਬਾਦਤ ਤੋਂ ਅਫਜ਼ਲ ਹੈ)

ਅਬੂ ਮੁਆਵਿਆ ਜ਼ਰੀਰ, ਹਾਰੂਨ ਅਰ-ਰਸ਼ੀਦ (ਰਹਿ) ਨੂੰ ਹਦੀਸ ਸੁਣਾ ਰਿਹਾ ਸੀ। ਤਾਂ (ਅਬੂ ਮੁਆਵਿਆ) ਨੇ ਉਸਨੂੰ, ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਕਰਦਾ ਇੱਕ ਹਦੀਸ ਸੁਣਾਈ ਜਿਸ ਵਿੱਚ ਹੈ ਕਿ ਆਦਮ (ਅਲੈਈ-ਹਿਸ-ਸਲਾਮ) ਅਤੇ ਮੂਸਾ (ਅਲੈਈ-ਹਿਸ-ਸਲਾਮ) ਦਾ ਝਗੜਾ ਹੋਇਆ

ਤਾਂ ਈਸਾ ਇਬਨੇ ਜਾਫ਼ਰ ਨੇ ਕਿਹਾ, ਆਦਮ (ਅਲੈਈ-ਹਿਸ-ਸਲਾਮ) ਅਤੇ ਮੂਸਾ (ਅਲੈਈ-ਹਿਸ-ਸਲਾਮ) ਦੇ ਵਿਚਕਾਰ ਤਾਂ ਇੰਨਾ ਸਮਾਂ ਸੀ, ਤਾਂ ਇਹ ਕਿਵੇਂ ਸੰਭਵ ਹੋ ਸਕਦਾ ਹੈ?

ਤਾਂ ਹਾਰੂਨ (ਰਹਿ) ਗੁੱਸੇ ਵਿੱਚ ਖੜਾ ਹੋ ਗਿਆ, ਅਤੇ ਉਸ ਵੱਲ ਨੂੰ ਵਧਦੇ ਹੋਏ ਕਿਹਾ , ਉਹ ਤੈਨੂੰ ਨਬੀ (ﷺ) ਤੋਂ (ਹਦੀਸ) ਬਿਆਨ ਕਰ ਰਿਹਾ ਹੈ ਅਤੇ ਤੂੰ ਉਸ ਦਾ ਖੰਡਨ ਕਰਦਾ ਹੋਇਆ ਕਹਿ ਰਿਹਾ ਹੈ, ਇਹ ਕਿਵੇਂ ਸੰਭਵ ਹੋ ਸਕਦਾ ਹੈ?
ਹਾਰੂਨ (ਰਹਿ) ਇਸ ਝਿੜਕ ਨੂੰ ਉਦੋਂ ਤੱਕ ਦੁਹਰਾਉਂਦਾ ਰਿਹਾ ਜਦੋਂ ਤੱਕ ਉਹ ਸ਼ਾਂਤ ਨਹੀਂ ਹੋ ਗਿਆ।

ਇਸ ਤਰ੍ਹਾਂ ਹਰ ਇੱਕ ਇਨਸਾਨ ਨੂੰ ਅੱਲ੍ਹਾ ਦੇ ਨਬੀ (ﷺ) ਦੀਆਂ ਹਦੀਸਾਂ ਦਾ ਸਨਮਾਨ ਕਰਨਾ ਚਾਹੀਦਾ ਹੈ ਅਤੇ ਉਹਨਾਂ ਨੂੰ ਪੂਰੇ ਵਿਸ਼ਵਾਸ, ਪਾਲਣਾ ਅਤੇ ਅਧੀਨਗੀ ਨਾਲ ਸਵੀਕਾਰ ਕਰਨਾ ਚਾਹੀਦਾ ਹੈ।
ਉਸ ਨੂੰ ਕਿਸੇ ਵੀ ਵਿਅਕਤੀ ਨੂੰ ਸਖਤੀ ਨਾਲ ਝਿੜਕਣਾ ਚਾਹੀਦਾ ਹੈ ਜੋ ਇਸ ਰਹਿਤ ਮਰਯਾਦਾ (ਆਚਾਰ ਸੰਹਿਤਾ) ਦਾ ਖੰਡਨ ਕਰਦਾ ਹੈ, ਜਿਵੇਂ ਕਿ ਹਾਰੂਨ ਅਰ-ਰਸ਼ੀਦ (ਰਹਿ) ਨੇ ਇਸ ਵਿਅਕਤੀ ਨਾਲ ਵਿਵਹਾਰ ਕੀਤਾ ਸੀ ਜਿਸਨੇ ਇੱਕ ਸਹੀ ਹਦੀਸ ਦਾ ਇਨਕਾਰ ਇਹ ਕਹਿੰਦੇ ਹੋਏ ਕੀਤਾ ਸੀ, ਕਿ ਇਹ ਕਿਵੇਂ ਸੰਭਵ ਹੈ, ਇਸ ਤਰ੍ਹਾਂ ਉਸਨੇ (ਹਦੀਸ) ਨੂੰ ਰੱਦ ਕਰ ਦਿੱਤਾ ਸੀ, ਇਸ ਨੂੰ ਅਸੰਭਵ ਸਮਝਿਆ, ਅਤੇ ਪੂਰੀ ਅਧੀਨਗੀ ਨਾਲ ਸਵੀਕਾਰ ਨਹੀਂ ਕੀਤਾ ਸੀ, ਜਿਸ ਤਰ੍ਹਾਂ ਨਬੀ (ﷺ) ਦੀਆਂ ਸਾਰੀਆਂ ਹਦੀਸਾਂ ਨੂੰ ਸਵੀਕਾਰ ਕਰਨਾ ਲਾਜ਼ਮੀ ਹੈ।

[ਅਤੇ ਉਨ੍ਹਾਂ ਲੋਕਾਂ ਦਾ ਸਖਤੀ ਨਾਲ ਰੱਦ ਕਰਨਾ ਚਾਹੀਦਾ ਹੈ ਜੋ ਹਦੀਸ ਦੇ ਬਚਾਅ ਵਿੱਚ, ਹਾਰੂਨ ਅਲ-ਰਸ਼ੀਦ (ਰਹਿ) ਦੇ ਤਰੀਕੇ ਨਾਲੋਂ ਵੱਖਰਾ ਰਸਤਾ ਅਪਣਾਉਂਦੇ ਹਨ, ਅਤੇ ਇਸ ਦੇ ਨਾਲ ਹੀ, ਉਸਦਾ ਵੀ ਖ਼ੂਬ ਰੱਦ ਕਰਨਾ ਚਾਹੀਦਾ ਹੈ ਜੋ (ਇਨਕਾਰ ਏ ਹਦੀਸ ਦਾ ਰਸਤਾ ਅਪਣਾਉਦਾ ਹੈ), ਹਦੀਸ ਨੂੰ ਰੱਦ ਕਰਦਾ ਹੈ ਅਤੇ ਹਦੀਸ ਤੋਂ ਦੂਰੀ ਦਾ ਰਸਤਾ ਅਪਣਾਉਦਾ ਹੈ, ਸਹੀ ਹਦੀਸ ਸੁਣਨ ਤੋਂ ਬਾਅਦ, ਉਹ ਕੈਫ (ਇਹ ਕਿਵੇਂ ਹੋ ਸਕਦਾ ਹੈ ਆਦਿ) ਸ਼ਬਦ ਨਾਲ ਇਸ 'ਤੇ ਇਤਰਾਜ਼ ਕਰਦਾ ਹੈ ਅਤੇ ਹਦੀਸ ਨੂੰ ਉਸ

ਤਰ੍ਹਾਂ ਸਵੀਕਾਰ ਨਹੀਂ ਕਰਦਾ, ਜਿਸ ਤਰ੍ਹਾਂ ਨਬੀ (ﷺ) ਦੀਆਂ ਸਾਰੀਆਂ ਹਦੀਸਾਂ ਨੂੰ ਸਵੀਕਾਰ ਕਰਨਾ ਲਾਜ਼ਮੀ ਹੈ।]

[ਅਹਿਲੇ ਹਦੀਸ (ਅਹਿਲੇ ਸੁੰਨਤ ਕਿਸੇ ਵੀ ਇਨਸਾਨ ਦੇ ਕੌਲ ਨੂੰ ਸੁੰਨਤ ਏ ਰਸੂਲ ਉੱਪਰ ਮੁਕੱਦਮ ਨਹੀਂ ਕਰਦੇ)
ਅਤੇ ਉਹ ਸੁੰਨਤ ਤੋਂ ਅੱਗੇ ਕਿਸੇ ਦੀ ਗੱਲ ਨਹੀਂ ਰੱਖਦੇ। ਅਸਹਿਮਤੀ ਦੇ ਸਮੇਂ ਉਹ ਲੋਕਾਂ ਦੇ ਵਿਚਾਰਾਂ ਨੂੰ ਪਾਸੇ ਛੱਡ ਕੇ ਕੁਰਆਨ ਅਤੇ ਸੁੰਨਤ ਦੀ ਤਰਫ ਭੱਜਦੇ ਹਨ (ਇਸੇ ਦਾ ਹਵਾਲਾ ਦਿੰਦੇ ਹਨ)
ਜਦੋਂ ਉਨ੍ਹਾਂ ਨੂੰ ਕੋਈ ਸਹੀ ਸੁੰਨਤ ਮਿਲਦੀ ਹੈ, ਉਹ ਤੁਰੰਤ ਇਸ ਨੂੰ ਸਵੀਕਾਰ ਕਰਦੇ ਹਨ ਅਤੇ ਉਸ ਉੱਪਰ ਅਮਲ ਕਰਨਾ ਸ਼ੁਰੂ ਕਰਦੇ ਹਨ, ਇਹ ਕਹੇ ਬਿਨਾਂ ਅੱਗੇ ਵਧਦੇ ਹੋਏ ਕਿ ਹਾਲੇ ਅਸੀਂ ਦੇਖਾਂਗੇ ਕਿ ਇਮਾਮਾਂ ਵਿੱਚੋਂ ਕਿਸ ਨੇ ਇਸਨੂੰ ਲਿਆ ਹੈ ਅਤੇ ਕਿਸ ਨੇ ਇਸਨੂੰ ਸਵੀਕਾਰ ਕੀਤਾ ਹੈ !!
ਉਹ ਅੱਲ੍ਹਾ ਸੁਬਹਾਨਾ ਵ ਤਾਅਲਾ ਦੇ ਨਬੀ (ﷺ) ਤੋਂ ਇਲਾਵਾ, ਕਿਸੇ ਵਿਸ਼ੇਸ਼ ਵਿਅਕਤੀ ਦੀ ਤਰਫ ਆਪਣੀ ਨਿਸਬਤ ਨਹੀਂ ਕਰਦੇ।]

ਅੱਲ੍ਹਾ ਸੁਬਹਾਨਾ ਵ ਤਾਅਲਾ ਸਾਨੂੰ ਉਨ੍ਹਾਂ ਲੋਕਾਂ ਵਿੱਚੋਂ ਬਣਾਵੇ ਜੋ (ਹੱਕ ਅਤੇ ਸੱਚ ਦੇ) ਸ਼ਬਦਾਂ ਨੂੰ ਸੱਚਮੁੱਚ ਸੁਣਦੇ ਹਨ ਅਤੇ ਜੋ ਉਹ ਸੁਣਦੇ ਹਨ ਉਸ ਦੀ ਸਭ ਤੋਂ ਵਧੀਆ ਤਰੀਕੇ ਨਾਲ ਪੈਰਵੀ ਕਰਦੇ ਹਨ, ਜਦੋਂ ਤੱਕ ਉਹ ਇਸ ਸੰਸਾਰ ਵਿੱਚ ਰਹਿੰਦੇ ਹਨ, ਕੁਰਆਨ ਅਤੇ ਸੁੰਨਤ ਨੂੰ ਮਜ਼ਬੂਤੀ ਨਾਲ ਲਾਜ਼ਮੀ ਤੌਰ ਤੇ ਫੜੀ ਰੱਖਦੇ ਹਨ.
ਅੱਲ੍ਹਾ ਸੁਬਹਾਨਾ ਵ ਤਾਅਲਾ ਸਾਨੂੰ ਆਪਣੇ ਫ਼ਜ਼ਲ ਅਤੇ ਅਹਿਸਾਨ ਨਾਲ ਗੁਮਰਾਹਕੁੰਨਤਾ, ਬੇਬੁਨਿਆਦ ਵਿਚਾਰਾਂ (ਹਰ ਬਿਦਾਅਤ ਅਤੇ ਹਰ ਗਲਤ ਅਕੀਦੇ) ਅਤੇ ਬੁਰੇ ਅਖਲਾਕ ਤੋਂ ਬਚਾਈ ਰੱਖੇ
ਆਮੀਨ
(ਅਕੀਦਾ ਸਲਫ਼ ਵ ਅਸਹਾਬੁਲ ਹਦੀਸ, ਸਾਬੂਨੀ)

## ਬਿਦਾਅਤੀ ਆਪਣੇ ਆਪ ਨੂੰ ਅੱਲ੍ਹਾ ਦੇ ਪੱਧਰ 'ਤੇ ਰੱਖਦਾ ਹੈ

ਇਮਾਮ ਸ਼ਾਤਬੀ ਫ਼ਰਮਾਉਂਦੇ ਹਨ
ਬਿਦਾਅਤੀ (ਕਾਢਕਾਰ) ਸ਼ਰੀਅਤ ਦਾ ਅਟੱਲ ਇਨਕਾਰ ਕਰਦਾ ਹੈ ਅਤੇ ਉਹ ਇਸ ਤੋਂ ਵੱਖ ਹੋ ਜਾਂਦਾ ਹੈ, ਕਿਉਂਕਿ ਅੱਲ੍ਹਾ ਨੇ ਆਪਣੇ ਸੇਵਕ ਲਈ ਖਾਸ ਢੰਗਾਂ ਨਾਲ ਖਾਸ ਮਾਰਗ ਨਿਰਧਾਰਤ ਕੀਤੇ ਹਨ ਅਤੇ ਉਸ ਨੇ ਸ੍ਰਿਸ਼ਟੀ ਨੂੰ ਆਪਣੇ ਹੁਕਮ ਅਤੇ ਉਸ ਦੀ ਮਨਾਹੀ ਅਤੇ ਉਸ ਦੇ ਵਾਅਦੇ ਅਤੇ ਧਮਕੀ ਨਾਲ ਸੀਮਤ ਕਰ ਦਿੱਤਾ ਹੈ।
ਅਤੇ ਅੱਲ੍ਹਾ ਤਾਅਲਾ ਨੇ ਸੂਚਿਤ ਕੀਤਾ ਹੈ ਕਿ ਚੰਗਿਆਈ ਇਸ ਮਾਰਗ ਵਿੱਚ ਹੈ ਅਤੇ ਬੁਰਾਈ ਇਸ ਤੋਂ ਵੱਧ ਜਾਣ ਵਿੱਚ ਹੈ, ਕਿਉਂਕਿ ਅੱਲ੍ਹਾ ਜਾਣਦਾ ਹੈ ਅਤੇ ਅਸੀਂ ਨਹੀਂ ਜਾਣਦੇ ਅਤੇ ਉਸ ਨੇ ਸਿਰਫ਼ ਰਸੂਲਾਂ ਨੂੰ ਸਾਰੇ ਸੰਸਾਰਾਂ ਲਈ ਰਹਿਮਤ ਵਜੋਂ ਭੇਜਿਆ ਹੈ।
ਇਸ ਲਈ ਬਿਦਾਅਤੀ ਇਸ ਸਭ ਨੂੰ ਰੱਦ ਕਰਦਾ ਹੈ, ਕਿਉਂਕਿ ਉਹ ਦਾਅਵਾ ਕਰਦਾ ਹੈ ਕਿ ਹੋਰ ਵੀ ਰਸਤੇ ਹਨ, ਨਾ ਕਿ ਸਿਰਫ਼ ਉਹ ਰਸਤਾ ਜੋ ਅੱਲ੍ਹਾ ਦੁਆਰਾ ਸੀਮਤ ਕੀਤਾ ਗਿਆ ਸੀ ਅਤੇ ਨਾ ਸਿਰਫ਼ ਉਹ ਮਾਰਗ ਜੋ ਅੱਲ੍ਹਾ ਦੁਆਰਾ ਵਿਸ਼ੇਸ਼ ਕੀਤਾ ਗਿਆ ਸੀ। ਇਹ ਇਸ ਤਰ੍ਹਾਂ (ਦੀ ਗੱਲ) ਹੈ ਕਿ ਜਿਵੇਂ (ਕੋਈ ਕਹੇ) ਅੱਲ੍ਹਾ ਵੀ ਜਾਣਦਾ ਹੈ ਅਤੇ ਅਸੀਂ ਵੀ ਜਾਣਦੇ ਹਾਂ।
ਬਲਕਿ, ਅੱਲ੍ਹਾ ਦੁਆਰਾ ਦਰਸਾਏ ਮਾਰਗ ਵਿੱਚ ਉਸ (ਬਿਦਾਅਤੀ ਦੁਆਰਾ) ਕੁੱਝ ਜੋੜਨ ਤੋਂ ਤਾਂ ਇਹ ਸਮਝਿਆ ਜਾ ਸਕਦਾ ਹੈ ਕਿ ਉਹ, ਉਹ ਜਾਣਦਾ ਹੈ ਜੋ ਅੱਲ੍ਹਾ ਨਹੀਂ ਜਾਣਦਾ।
(ਅਲ ਐਤਸਾਮ 1/49)

ਇਸ ਤੋਂ ਬਾਅਦ, ਬਿਦਾਅਤੀ ਨੇ, ਆਪਣੇ ਇਸ ਕੰਮ ਨਾਲ, ਆਪਣੇ ਆਪ ਨੂੰ ਅੱਲ੍ਹਾ ਦੇ ਸਮਾਨ ਪੱਧਰ 'ਤੇ ਰੱਖਿਆ ਹੈ, ਕਿਉਂਕਿ ਅੱਲ੍ਹਾ ਉਹ ਹੈ ਜੋ ਸ਼ਰੀਅਤ ਦਾ ਕਾਨੂੰਨ ਬਣਾਉਂਦਾ ਹੈ ਅਤੇ ਉਹ ਇਸ ਨਾਲ ਸ੍ਰਿਸ਼ਟੀ ਨੂੰ ਆਪਣੀਆਂ ਪਰੰਪਰਾਵਾਂ (ਸੁਨਨ) ਤੇ ਚੱਲਣ ਦਾ ਪਾਬੰਦ ਬਣਾਉਂਦਾ ਹੈ। ਇਸ ਵਿੱਚ ਉਹ ਇਕੱਲਾ ਹੈ, ਕਿਉਂਕਿ ਉਹ ਸ੍ਰਿਸ਼ਟੀ ਦੇ ਵਿਚਕਾਰ ਨਿਰਣਾ ਕਰਦਾ ਹੈ ਜਿਸ ਬਾਰੇ ਉਹ ਮਤਭੇਦ ਹਨ।

(ਅਰਥਾਤ ਜਿਵੇਂ ਉਹ ਆਪਣੀ ਇਬਾਦਤ ਵਿੱਚ ਇਕੱਲਾ ਹਿ ਹੱਕਦਾਰ ਹੈ, ਇਸੇ ਤਰ੍ਹਾਂ ਆਪਣੀ ਸ਼ਰੀਅਤ ਬਣਾਉਣ ਵਿੱਚ ਵੀ ਇਕੱਲਾ ਹੀ ਹੈ, ਉਸਦਾ ਕੋਈ ਸ਼ਰੀਕ ਨਹੀਂ) ਇਸ ਲਈ ਸ਼ਰੀਅਤ ਵੱਖੋ ਵੱਖਰੀਆਂ ਬੌਧਿਕ ਸਮਰੱਥਾਵਾਂ ਨਾਲ ਕਾਨੂੰਨ ਨਹੀਂ ਬਣਦੀ, ਕਿ ਹਰ ਵਿਅਕਤੀ ਆਪਣੇ ਆਪ ਤੋਂ ਇੱਕ ਸ਼ਰੀਅਤ (ਧਾਰਮਿਕ ਕਾਨੂੰਨ) ਬਣਾ ਲਵੇ। ਅਤੇ ਜੇਕਰ ਮਾਮਲਾ ਅਜਿਹਾ ਹੁੰਦਾ, ਤਾਂ ਮਨੁੱਖਜਾਤੀ ਲਈ ਰਸੂਲ ਭੇਜਣ ਦੀ ਕੋਈ ਲੋੜ ਨਹੀਂ ਸੀ।

ਇਸ ਲਈ ਇਹ ਮਾਮਲਾ ਇਸ ਤਰ੍ਹਾਂ ਹੈ ਜਿਵੇਂ ਅੱਲ੍ਹਾ ਦੇ ਦੀਨ ਵਿੱਚ ਇਸ ਬਿਦਾਅਤੀ ਨੇ ਆਪਣੇ ਆਪ ਨੂੰ ਅੱਲ੍ਹਾ ਨਾਲ ਤੁਲਨਾਤਮਕ ਅਤੇ ਸਮਾਨ ਬਣਾ ਲਿਆ ਹੈ ਜਦੋਂ ਉਸਨੇ ਸ਼ਰੀਅਤ ਦੇ ਸਮਾਨ ਇੱਕ ਕਾਨੂੰਨ ਬਣਾਇਆ ਅਤੇ ਉਸਨੇ ਅਸਹਿਮਤੀ ਅਤੇ ਫੁੱਟ ਦਾ ਦਰਵਾਜ਼ਾ ਖੋਲ੍ਹ ਦਿੱਤਾ।

## ਬਿਦਾਅਤੀ ਆਪਣੀਆਂ ਇੱਛਾਵਾਂ ਦੀ ਪੈਰਵੀ ਕਰਦਾ ਹੈ

ਅੱਲਾਹ ਤਆਲਾ ਫ਼ਰਮਾਉਂਦੇ ਹਨ
ਪਰ ਜੇ ਉਹ ਤੁਹਾਨੂੰ ਜਵਾਬ ਨਹੀਂ ਦਿੰਦੇ (ਭਾਵ, ਕਿਤਾਬ ਨਹੀਂ ਲਿਆਉਂਦੇ ਅਤੇ ਨਾ ਹੀ ਤੁਹਾਡੇ ਇਸਲਾਮਿਕ ਤੌਹੀਦ ਦੇ ਸਿਧਾਂਤ ਨੂੰ ਮੰਨਦੇ ਹਨ), ਤਾਂ ਜਾਣ ਲਓ ਕਿ ਉਹ ਸਿਰਫ ਆਪਣੀਆਂ ਇੱਛਾਵਾਂ ਦਾ ਪਾਲਣ ਕਰਦੇ ਹਨ। ਅਤੇ ਉਸ ਤੋਂ ਵੱਧ ਗੁੰਮਰਾਹ ਕੌਣ ਹੈ ਜੋ ਅੱਲ੍ਹਾ ਦੀ ਹਿਦਾਇਤ (ਅਗਵਾਈ, ਰਹਿਨੁਮਾਈ) ਤੋਂ ਬਿਨਾਂ ਆਪਣੀਆਂ ਇੱਛਾਵਾਂ ਦੇ ਪਿੱਛੇ ਤੁਰ ਪਿਆ ਹੈ?
(28:50)

ਕਾਇਸ ਬਿਨ ਅਬੀ ਹਾਜ਼ਿਮ ਨੇ ਫ਼ਰਮਾਇਆ
ਅਬੂ ਬਕਰ (ਰਜ਼ੀ) ਜ਼ੈਨਬ ਬਿਨਤ ਅਲ-ਮੁਹਾਜਿਰ ਨਾਮਕ, ਅਹਮਾਸ ਕਬੀਲੇ ਦੀ ਇੱਕ ਔਰਤ ਕੋਲ ਗਏ ਅਤੇ ਦੇਖਿਆ ਕਿ ਉਹ (ਕੋਈ ਵੀ) ਗੱਲ-ਬਾਤ ਨਹੀਂ ਕਰ ਰਹੀ ਸੀ। ਉਹਨਾਂ ਨੇ ਪੁੱਛਿਆ, ਇਹ ਬੋਲਦੀ ਕਿਉਂ ਨਹੀਂ।

ਲੋਕਾਂ ਨੇ ਕਿਹਾ, ਇਹ ਬਿਨਾਂ ਬੋਲੇ ਹੱਜ ਕਰਨ ਦਾ ਇਰਾਦਾ ਰੱਖਦੀ ਹੈ।
ਅਬੂ ਬਕਰ (ਰਜ਼ੀ) ਨੇ ਉਸ ਨੂੰ ਕਿਹਾ, ਬੋਲੋ, ਮੇਰੇ ਨਾਲ ਗੱਲ ਕਰੋ, ਕਿਉਂਕਿ ਇਸ ਤਰ੍ਹਾਂ ਹੱਜ ਕਰਨਾ ਜਾਹਿਲੀਆ ਦੀ ਰਸਮ ਹੈ।
ਤਾਂ ਉਹ ਬੋਲੀ ਅਤੇ ਉਸਨੇ ਪੁੱਛਿਆ ਤੁਸੀਂ ਕੌਣ ਹੋ?
ਅਬੂ ਬਕਰ (ਰਜ਼ੀ) ਨੇ ਕਿਹਾ ਕਿ ਮੈਂ ਮੁਹਾਜਿਰਾਂ ਵਿੱਚੋਂ ਹਾਂ।
ਉਸਨੇ ਪੁੱਛਿਆ, ਕਿ ਮੁਹਾਜਿਰਾਂ ਦੇ ਕਿਹੜੇ ਕਬੀਲੇ ਵਿੱਚੋਂ ?
ਅਬੂ ਬਕਰ (ਰਜ਼ੀ) ਨੇ ਜਵਾਬ ਦਿੱਤਾ, ਕੁਰੈਸ਼ ਵਿੱਚੋਂ।
ਉਸਨੇ ਪੁੱਛਿਆ, ਕੁਰੈਸ਼ ਦੀ ਕਿਹੜੀ ਸ਼ਾਖਾ ਵਿੱਚੋਂ ਹੋ?
ਅਬੂ ਬਕਰ (ਰਜ਼ੀ) ਨੇ ਉਸ ਨੂੰ ਕਿਹਾ, ਤੂੰ ਬਹੁਤ ਸਵਾਲ (ਪੁੱਛ-ਗਿੱਛ) ਕਰਨ ਵਾਲੀ ਔਰਤ ਹੈ, ਮੈਂ ਅਬੂ ਬਕਰ ਹਾਂ।
ਇਸ ਤੋਂ ਬਾਅਦ
ਉਸਨੇ ਕਿਹਾ, ਅਸੀਂ ਕਦੋਂ ਤੱਕ ਇਸ ਵਧੀਆ (ਨੇਕ,ਚੰਗੇ) ਮਾਮਲੇ (ਹੱਕ ਦੀਨ, ਚੰਗੇ ਆਦੇਸ਼, ਅਰਥਾਤ ਇਸਲਾਮੀ ਧਰਮ) 'ਤੇ ਠਹਿਰੇ ਰਹਾਂਗੇ ਜੋ ਅੱਲ੍ਹਾ ਨੇ ਅਗਿਆਨਤਾ ਦੇ ਦੌਰ ਤੋਂ ਬਾਅਦ ਸਾਨੂੰ ਦਿੱਤਾ ਹੈ?
(ਅਬੂ ਬਕਰ (ਰਜ਼ੀ)) ਨੇ ਕਿਹਾ, ਇਸ ਉੱਤੇ ਤੁਹਾਡਾ ਠਹਿਰਨਾ (ਬਾਕੀ ਰਹਿਣਾ) ਉਦੋਂ ਤੱਕ ਰਹੇਗਾ ਜਦੋਂ ਤੱਕ ਤੁਹਾਡੇ ਇਮਾਮ ਸਿੱਧੇ ਰਹਿਣਗੇ।
(ਜਦੋਂ ਤੱਕ ਤੁਹਾਡੇ ਇਮਾਮ ਇਸਦੇ ਨਿਯਮਾਂ ਅਤੇ ਸਿਧਾਂਤਾਂ ਦੀ ਪਾਲਣਾ ਕਰਦੇ ਰਹਿਣਗੇ)
ਇਸ ਔਰਤ ਨੇ ਪੁੱਛਿਆ ਕਿ ਇਮਾਮ ਤੋਂ ਕੀ ਭਾਵ ਹੈ?
ਉਹਨਾਂ ਨੇ ਕਿਹਾ, ਕੀ ਤੁਹਾਡੀ ਕੌਮ ਦੇ ਮੁਖੀ ਅਤੇ ਸਰਦਾਰ ਨਹੀਂ ਸਨ ਜੋ ਲੋਕਾਂ ਨੂੰ ਹੁਕਮ ਦਿੰਦੇ ਸਨ ਅਤੇ ਉਹ ਉਨ੍ਹਾਂ ਦੀ ਪਾਲਣਾ ਕਰਦੇ ਸਨ?
(ਕੀ ਤੁਹਾਡੀ ਕੌਮ ਵਿੱਚ ਅਜਿਹੇ ਸਰਦਾਰ ਅਤੇ ਅਹਿਲਕਾਰ ਨਹੀਂ ਹਨ ਕਿ ਜੇ ਉਹ ਲੋਕਾਂ ਨੂੰ ਕੁੱਝ ਹੁਕਮ ਦੇਣ, ਤਾਂ ਲੋਕ ਉਸਨੂੰ ਮੰਨਣ?)
ਉਸ ਨੇ ਕਿਹਾ, ਹਾਂ।
ਅਬੂ ਬਕਰ (ਰਜ਼ੀ) ਨੇ ਕਿਹਾ ਕਿ ਇਮਾਮ ਤੋਂ ਇਹੀ ਭਾਵ ਹੈ।
(ਸਹੀ ਬੁਖਾਰੀ 3834)

ਨਬੀ (ﷺ) ਨੇ ਫ਼ਰਮਾਇਆ:
ਮੈਂ ਤੁਹਾਡੇ ਵਿਚਕਾਰ ਅਜਿਹੀਆਂ ਦੋ ਚੀਜ਼ਾਂ ਛੱਡ ਕੇ ਜਾ ਰਿਹਾ ਹਾਂ ਜਦੋਂ ਤੱਕ ਤੁਸੀਂ ਇਹਨਾਂ ਨੂੰ ਮਜ਼ਬੂਤੀ ਨਾਲ ਫੜਕੇ ਰੱਖੋਗੇ ਤਾਂ ਕਦੇ ਵੀ ਗੁੰਮਰਾਹ ਨਹੀਂ ਹੋਵੋਗੇ ਭਾਵ ਅੱਲਾਹ ਦੀ ਕਿਤਾਬ ਅਤੇ ਉਸਦੇ ਨਬੀ (ﷺ) ਦੀ ਸੁੰਨਤ।
(ਬੈਹਕੀ 2/899, ਇਸਨੂੰ ਹਾਕਿਮ 1/93 ਅਤੇ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

ਨਬੀ ਮੁਹੰਮਦ (ﷺ) ਨੇ ਫ਼ਰਮਾਇਆ, ਯਾਦ ਰੱਖੋ ਮੈਨੂੰ ਕੁਰਆਨ ਮਜੀਦ ਅਤੇ ਉਸਦੇ ਨਾਲ ਉਸੇ ਤਰ੍ਹਾਂ ਦੀ ਇੱਕ ਹੋਰ ਚੀਜ਼ (ਸੁੰਨਤ) ਦਿੱਤੀ ਗਈ ਹੈ।
(ਅਬੂ ਦਾਊਦ 4604, ਇਸਨੂੰ ਇਬਨੇ ਹਿੱਬਾਨ (97) ਨੇ ਸਹੀ ਕਿਹਾ ਹੈ)

ਅੱਲਾਹ ਤਆਲਾ ਫ਼ਰਮਾਉਂਦੇ ਹਨ
(ਹੇ ਮੁਸਲਮਾਨੋਂ) ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡਾ ਦੀਨ ਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ 'ਤੇ ਆਪਣੀ ਬਖ਼ਸ਼ਿਸ਼ ਨੂੰ ਪੂਰਾ ਕਰ ਦਿੱਤਾ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ (ਬਾਤੌਰ) ਦੀਨ ਪਸੰਦ ਕੀਤਾ ਹੈ।
(3:5)

ਹੇ ਈਮਾਨ ਵਾਲਿਓ! ਅੱਲਾਹ ਦੀ ਆਗਿਆ ਦਾ ਪਾਲਣ ਕਰੋ ਅਤੇ (ਉਸਦੇ) ਰਸੂਲ ਦੀ ਆਗਿਆ ਦਾ ਪਾਲਣ ਵੀ ਕਰੋ ਅਤੇ (ਉਸ ਆਗਿਆ ਪਾਲਣ ਤੋਂ ਹੱਟ ਕੇ) ਆਪਣੇ ਅਮਲਾਂ ਨੂੰ ਵਿਅਰਥ ਨਾ ਕਰੋ।
(47:33)

ਨਬੀ (ﷺ) ਫ਼ਰਮਾਉਂਦੇ ਹਨ
ਮੇਰੀ ਸਾਰੀ ਉੱਮਤ ਜੰਨਤ ਵਿੱਚ ਦਾਖ਼ਲ ਹੋਵੇਗੀ ਪ੍ਰੰਤੂ ਉਹਨਾਂ ਤੋਂ ਛੁੱਟ ਜਿਹਨਾਂ ਨੇ ਇਨਕਾਰ ਕੀਤਾ। ਕਿਸੇ ਨੇ ਪੁੱਛਿਆ (ਹੇ ਅੱਲਾਹ ਦੇ ਰਸੂਲ) ਇਨਕਾਰ ਕਰਨ ਵਾਲਾ ਕੌਣ ਹੈ? ਆਪ ਨੇ ਫ਼ਰਮਾਇਆ ਜਿਸਨੇ ਮੇਰੀ ਆਗਿਆ ਦਾ ਪਾਲਣ ਕੀਤਾ ਉਹ ਜੰਨਤ ਵਿੱਚ ਦਾਖ਼ਲ ਹੋਵੇਗਾ ਅਤੇ ਜਿਸਨੇ ਮੇਰੀ ਨਾ-ਫ਼ਰਮਾਨੀ ਕੀਤੀ ਉਸਨੇ ਇਨਕਾਰ ਕੀਤਾ। (ਬੁਖ਼ਾਰੀ 7380)

ਇਮਾਮ ਮਾਲਿਕ (ਰਹਿ.) ਨੇ ਕਿੰਨੇ ਵਧੀਆ ਤਰੀਕੇ ਨਾਲ ਦੱਸਿਆ ਹੈ; ਜਿਸ ਵਿਅਕਤੀ ਨੇ ਇਸਲਾਮ ਵਿੱਚ ਨੇਕੀ ਸਮਝਕੇ ਕੋਈ ਨਵੀਂ ਚੀਜ਼ ਦੀ ਕਾਢ ਕੀਤੀ ਤਦ ਉਸਨੇ ਗੁਮਾਨ ਕੀਤਾ ਕਿ ਮੁਹੰਮਦ (ﷺ) ਨੇ ਰਿਸਾਲਤ ਦੀ ਤਬਲੀਗ਼ ਵਿੱਚ ਬੇਈਮਾਨੀ ਤੋਂ ਕੰਮ ਲਿਆ (ਨਾ-ਉਜ਼ੂ-ਬਿੱਲਾਹ) ਰਸੂਲੱਲਾਹ (ﷺ) ਦੇ ਜ਼ਮਾਨੇ ਵਿੱਚ ਜਿਹੜੀ ਚੀਜ਼ ਦੀਨ ਨਹੀਂ ਸੀ ਉਹ ਅੱਜ ਵੀ ਦੀਨ ਨਹੀਂ ਬਣ ਸਕਦੀ।
(ਅਲ ਐਤਸਾਮ ਸ਼ਾਤਿਬੀ 1/49)

## ਕਿਤਾਬ ਅਤੇ ਸੁੰਨਤ ਨੂੰ ਮਜਬੂਤੀ ਨਾਲ ਫੜਨ ਦਾ ਹੁਕਮ

ਅੱਲ੍ਹਾ ਤਾਅਲਾ ਨੇ ਆਪਣੇ ਬੰਦਿਆਂ ਨੂੰ ਏਕਤਾ ਦਾ ਹੁਕਮ ਦਿੱਤਾ ਹੈ ਅਤੇ ਉਨ੍ਹਾਂ ਨੂੰ ਵੰਡ ਅਤੇ ਮਤਭੇਦ ਤੋਂ ਵਰਜਿਆ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਤੁਸੀਂ ਸਾਰੇ ਮਿਲ ਕੇ ਅੱਲ੍ਹਾ ਦੀ ਰੱਸੀ ਨੂੰ ਮਜ਼ਬੂਤੀ ਨਾਲ ਫੜੋ ਅਤੇ ਵੰਡੇ ਨਾ ਜਾਓ (ਫੁੱਟ ਨਾ ਪਾਓ, ਫਿਰਕੇ ਨਾ ਬਣੋ)। ਅਤੇ ਆਪਣੇ ਉੱਤੇ ਅੱਲ੍ਹਾ ਦੀ ਮਿਹਰ ਨੂੰ ਯਾਦ ਕਰੋ ਜਦੋਂ ਤੁਸੀਂ ਇੱਕ ਦੂਜੇ ਦੇ ਦੁਸ਼ਮਣ ਸੀ ਅਤੇ ਉਸਨੇ ਤੁਹਾਡੇ ਦਿਲਾਂ ਨੂੰ ਇਕੱਠਾ ਕੀਤਾ ਅਤੇ ਤੁਸੀਂ ਉਸਦੀ ਮਿਹਰ ਨਾਲ, (ਇਸਲਾਮਿਕ ਵਿਸ਼ਵਾਸ ਵਿੱਚ) ਭਰਾ ਬਣ ਗਏ. ਅਤੇ ਤੁਸੀਂ ਅੱਗ ਦੇ ਟੋਏ ਦੇ ਕਿਨਾਰੇ 'ਤੇ ਸੀ, ਅਤੇ ਉਸਨੇ ਤੁਹਾਨੂੰ ਇਸ ਤੋਂ ਬਚਾਇਆ. ਇਸ ਤਰ੍ਹਾਂ ਅੱਲ੍ਹਾ ਤੁਹਾਨੂੰ ਆਪਣੀਆਂ ਆਇਤਾਂ ਸਪੱਸ਼ਟ ਕਰਦਾ ਹੈ ਤਾਂ ਜੋ ਤੁਸੀਂ ਸੇਧ (ਹਦਾਇਤ) ਪ੍ਰਾਪਤ ਕਰ ਸਕੋ।
(3:103)

ਯਹੂਦੀ ਅਤੇ ਈਸਾਈ ਇਕੱਤਰ ਅਤੇ ਬਹੱਤਰ ਫ਼ਿਰਕਿਆਂ ਵਿੱਚ ਵੰਡੇ ਗਏ ਸਨ ਅਤੇ ਇਹ ਉੱਮਤ 73 ਫ਼ਿਰਕਿਆਂ ਵਿੱਚ ਵੰਡੀ ਜਾਵੇਗੀ, ਇੱਕ ਨੂੰ ਛੱਡ ਕੇ ਸਭ ਜਹੰਨਮ ਵਿੱਚ ਹੋਣਗੇ ਅਤੇ ਉਹ ਇੱਕ (ਉਹ ਹੋਵੇਗਾ) ਜਿਸ ਉੱਪਰ ਅੱਜ ਮੈਂ (ਨਬੀ (ﷺ)) ਅਤੇ ਮੇਰੇ ਸਹਾਬਾ ਹਾਂ।
(ਤਿਰਮਿਜ਼ੀ, ਇਬਨੇ ਮਾਜਾ ਅਤੇ ਅਬੂ ਦਾਊਦ)

ਜੋ ਵੀ ਅੱਲ੍ਹਾ ਤਾਅਲਾ ਨੇ ਨਾਜ਼ਿਲ ਕੀਤਾ ਹੈ (ਅਰਥਾਤ ਕੁਰਆਨ ਅਤੇ ਹਦੀਸ) ਉਸ ਦੀ ਪਾਲਣਾ ਕਰਨ ਦਾ ਹੁਕਮ
ਇਸ ਲਈ ਇਸ ਏਕਤਾ ਨੂੰ ਬਰਕਰਾਰ ਰੱਖਣ ਅਤੇ ਅੱਲ੍ਹਾ ਦੀ ਰੱਸੀ ਨੂੰ ਫੜਨ ਅਤੇ ਅਸਹਿਮਤੀ ਤੋਂ ਬਚਣ ਲਈ, ਅੱਲ੍ਹਾ ਤਾਅਲਾ ਨੇ ਆਪਣੇ ਸੇਵਕਾਂ ਨੂੰ ਹੁਕਮ ਦਿੱਤਾ ਕਿ ਉਹ ਆਪਣੇ ਨਬੀ ਉੱਪਰ ਜੋ ਕੁਝ ਵੀ ਨਾਜ਼ਿਲ ਕਰਦਾ ਹੈ ਉਸ ਦੀ ਪਾਲਣਾ ਕਰਨ

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਲੋਕੋ! ਉਸ ਚੀਜ਼ ਦੀ ਇੱਤੀਬਾਅ (ਪਾਲਣਾ, ਪੈਰਵੀ) ਕਰੋ, ਜੋ ਤੁਹਾਡੇ ਉੱਪਰ ਤੁਹਾਡੇ ਰੱਬ ਦੀ ਤਰਫ ਤੋਂ ਨਾਜਿਲ ਕੀਤਾ ਗਿਆ ਹੈ, ਅਤੇ (ਅੱਲ੍ਹਾ ਤੋਂ) ਇਲਾਵਾ ਹੋਰ ਔਲੀਆ ਦੀ ਇੱਤੀਬਾਅ (ਪਾਲਣਾ, ਪੈਰਵੀ) ਨਾ ਕਰੋ, ਤੁਸੀਂ (ਲੋਕ) ਬਹੁਤ ਘੱਟ ਹੀ ਨਸੀਹਤ ਹਾਸਿਲ ਕਰਦੇ ਹੋ।
7:3

[ਉਸ ਚੀਜ਼ (ਵਹੀ) ਦੀ ਇੱਤੀਬਾਅ ਕਰੋ, ਜੋ ਤੁਹਾਡੇ ਉੱਪਰ ਤੁਹਾਡੇ ਰੱਬ ਦੀ ਤਰਫ ਤੋਂ ਉਤਾਰਿਆ ਗਿਆ ਹੈ ਯਾਨੀ ਕੁਰਆਨ ਅਤੇ ਹਦੀਸ]

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਰਸੂਲ (ਮੁਹੰਮਦ)! ਉਸ (ਵਹੀ,ਸੰਦੇਸ਼) ਦਾ ਪ੍ਰਚਾਰ (ਦਾਵਤ,ਤਬਲੀਗ਼,ਘੋਸ਼ਣਾ) ਕਰੋ ਜੋ ਤੁਹਾਡੇ ਰੱਬ ਵੱਲੋਂ ਤੁਹਾਡੇ ਉੱਪਰ ਨਾਜ਼ਿਲ ਕੀਤਾ ਗਿਆ ਹੈ।
5:67
[ਹੇ ਰਸੂਲ ! ਤਬਲੀਗ਼ ਕਰੋ ਉਸ (ਵਹੀ,ਸੰਦੇਸ਼) ਦੀ ਜੋ ਤੁਹਾਡੇ ਉੱਪਰ ਨਾਜ਼ਿਲ ਕੀਤਾ ਗਿਆ ਹੈ, ਤੁਹਾਡੇ ਰੱਬ ਦੀ ਤਰਫ਼ ਤੋਂ]

ਅੱਲ੍ਹਾ ਤਾਅਲਾ ਦਾ ਫਰਮਾਨ ਹੈ
(ਹੇ ਮੁਹੰਮਦ ਪੂਰੀ ਇਨਸਾਨੀਅਤ ਨੂੰ (ਮਨੁੱਖਾਂ ਅਤੇ ਜਿੰਨਾਂ ਨੂੰ)) ਬੁਲਾਓ (ਸੱਦਾ ਦੇਵੋ, ਦਾਵਤ ਦੇਵੋ) ਆਪਣੇ ਰੱਬ ਦੇ ਰਾਹ (ਇੱਕੋ ਇੱਕ ਰਾਹ ਇਸਲਾਮ) ਦੀ ਤਰਫ਼ ਹਿਕਮਤ (ਵਹੀ, ਸੁੰਨਤ, ਕੁਰਆਨ-ਹਦੀਸ)  ਅਤੇ ਪਿਆਰ ਭਰੀ ਚੰਗੀ ਨਸੀਹਤ (ਨਿਰਪੱਖ ਉਪਦੇਸ਼) ਨਾਲ।
ਅਤੇ ਉਨ੍ਹਾਂ ਨਾਲ ਉਸ ਦੁਆਰਾ ਬਹਿਸ ਕਰੋ ਜੋ ਵਧੀਆ ਹੈ (ਅਤੇ ਉਹਨਾਂ ਨਾਲ ਇਸ ਤਰੀਕੇ ਨਾਲ ਬਹਿਸ ਕਰੋ ਜੋ ਬਿਹਤਰ ਹੈ), ਬੇਸ਼ੱਕ ਤੁਹਾਡਾ ਰੱਬ ਸਭ ਤੋਂ ਚੰਗੀ ਤਰ੍ਹਾਂ ਜਾਣਦਾ ਹੈ ਕਿ ਕੌਣ ਉਸ ਦੇ (ਇੱਕੋ ਇੱਕ ਸਿੱਧੇ ਸਹੀ) ਰਾਹ (ਇਸਲਾਮ) ਤੋਂ ਭਟਕਿਆ ਹੋਇਆ ਹੈ ਅਤੇ ਉਹ ਹਦਾਇਤ ਹਾਸਿਲ ਕਰਨ ਵਾਲਿਆਂ ਨੂੰ ਵੀ ਖੂਬ ਜਾਣਦਾ ਹੈ

(ਉਹ ਉਨ੍ਹਾਂ ਲੋਕਾਂ ਨੂੰ ਸਭ ਤੋਂ ਵੱਧ ਜਾਣਦਾ ਹੈ ਜੋ ਹਦਾਇਤ ਹਾਸਿਲ ਕਰਨ ਵਾਲੇ ਹਨ)
(16:125)

ਇਸੇ ਤਰ੍ਹਾਂ, ਅੱਲ੍ਹਾ ਤਾਅਲਾ ਨੇ ਜੋ ਕੁਝ ਵੀ ਅੱਲ੍ਹਾ ਦੀ ਕਿਤਾਬ ਅਤੇ ਉਸ ਦੇ ਰਸੂਲ ਦੀ ਸੁੰਨਤ ਵਿਚ ਆਇਆ ਹੈ, ਉਸ ਦਾ ਵਿਰੋਧ ਕਰਨ ਵਾਲੇ ਮਾਮਲਿਆਂ ਵਿਚ ਆਪਣੇ ਸੇਖਾਂ ਅਤੇ ਅਹਿਲੇ ਬਿਦਾਅਤ ਅਤੇ ਇੱਛਾਵਾਂ ਵਾਲੇ ਲੋਕਾਂ, ਅਤੇ ਪਿਓ ਦਾਦੇ ਦੇ ਰਸਤੇ ਨੂੰ ਅਪਣਾਉਣ ਦੀ ਮਨਾਹੀ ਕੀਤੀ ਹੈ।

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ: ਅੱਲ੍ਹਾ ਨੇ ਜੋ ਕੁਝ ਵੀ ਵਹੀ ਨਾਜ਼ਿਲ ਕੀਤੀ ਹੈ, ਉਸ ਦੀ ਪਾਲਣਾ ਕਰੋ. ਤਾਂ ਉਹ ਕਹਿੰਦੇ ਹਨ: ਨਹੀਂ ! ਅਸੀਂ ਉਸੇ ਦੀ ਪਾਲਣਾ ਕਰਾਂਗੇ ਜਿਸ 'ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ (ਜੋ ਅਸੀਂ ਆਪਣੇ ਪਿਉ-ਦਾਦਿਆਂ ਨੂੰ ਕਰਦੇ ਦੇਖਿਆ ਹੈ) (ਕੀ ਉਹ ਅਜਿਹਾ ਹੀ ਕਰਨਗੇ!) ਭਾਵੇਂ ਕਿ ਉਨ੍ਹਾਂ ਦੇ ਪਿਉ-ਦਾਦੇ ਨਾ ਕੁਝ ਅਕਲ ਰੱਖਦੇ ਸਨ (ਨਾ ਕੁਝ ਸਮਝਦੇ ਸਨ) ਅਤੇ ਨਾ ਹੀ ਉਹ ਹਿਦਾਇਤ ਯਾਫਤਾ ਸਨ (ਨਾ ਹੀ ਉਨ੍ਹਾਂ ਨੂੰ ਹਿਦਾਇਤ ਦਿੱਤੀ ਗਈ ਸੀ)
2:170

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਅਤੇ ਜਦੋਂ ਉਨ੍ਹਾਂ ਨੂੰ ਕਿਹਾ ਜਾਂਦਾ ਹੈ: ਉਸ ਦੀ ਪਾਲਣਾ ਕਰੋ ਜੋ ਅੱਲ੍ਹਾ ਨੇ ਵਹੀ ਨਾਜ਼ਿਲ ਕੀਤੀ ਹੈ (ਮਤਲਬ ਕੁਰਆਨ ਅਤੇ ਹਦੀਸ), ਤਾਂ ਉਹ ਕਹਿੰਦੇ ਹਨ: ਨਹੀਂ !, ਇਸ ਦੀ ਬਜਾਏ, ਅਸੀਂ ਉਸ ਦੀ ਪਾਲਣਾ ਕਰਾਂਗੇ ਜਿਸ 'ਤੇ ਅਸੀਂ ਆਪਣੇ ਪਿਉ-ਦਾਦਿਆਂ ਨੂੰ ਪਾਇਆ ਹੈ। (ਕੀ ਉਹ ਅਜਿਹਾ ਕਰਨਗੇ) ਭਾਵੇਂ ਸ਼ੈਤਾਨ ਉਨ੍ਹਾਂ ਨੂੰ ਅੱਗ ਦੀ ਸਜ਼ਾ ਦੇ ਤਸੀਹੇ ਵੱਲ ਸੱਦਾ ਦੇ ਰਿਹਾ ਹੈ।
31:21

ਨਬੀ (ﷺ) ਨੇ ਫ਼ਰਮਾਇਆ:
ਮੈਂ ਤੁਹਾਡੇ ਵਿਚਕਾਰ ਅਜਿਹੀਆਂ ਦੋ ਚੀਜ਼ਾਂ ਛੱਡ ਕੇ ਜਾ ਰਿਹਾ ਹਾਂ ਜਦੋਂ ਤੱਕ ਤੁਸੀਂ ਇਹਨਾਂ ਨੂੰ ਮਜ਼ਬੂਤੀ ਨਾਲ ਫੜਕੇ ਰੱਖੋਗੇ ਤਾਂ ਕਦੇ ਵੀ ਗੁੰਮਰਾਹ ਨਹੀਂ ਹੋਵੋਗੇ ਭਾਵ ਅੱਲਾਹ ਦੀ ਕਿਤਾਬ ਅਤੇ ਉਸਦੇ ਨਬੀ (ﷺ) ਦੀ ਸੁੰਨਤ।
(ਬੈਹਕੀ 2/899, ਇਸਨੂੰ ਹਾਕਿਮ 1/93 ਅਤੇ ਇਬਨੇ ਹਜ਼ਮ ਨੇ ਸਹੀ ਕਿਹਾ ਹੈ)

ਨਬੀ ਮੁਹੰਮਦ (ﷺ) ਨੇ ਫ਼ਰਮਾਇਆ, ਯਾਦ ਰੱਖੋ ਮੈਨੂੰ ਕੁਰਆਨ ਮਜੀਦ ਅਤੇ ਉਸਦੇ ਨਾਲ ਉਸੇ ਤਰ੍ਹਾਂ ਦੀ ਇੱਕ ਹੋਰ ਚੀਜ਼ (ਸੁੰਨਤ) ਦਿੱਤੀ ਗਈ ਹੈ।
(ਅਬੁ ਦਾਊਦ 4604, ਇਸਨੂੰ ਇਬਨੇ ਹਿੱਬਾਨ (97) ਨੇ ਸਹੀ ਕਿਹਾ ਹੈ)

ਅੱਲਾਹ ਤਆਲਾ ਫ਼ਰਮਾਉਂਦੇ ਹਨ
(ਹੇ ਮੁਸਲਮਾਨੋਂ) ਅੱਜ ਦੇ ਦਿਨ ਮੈਂ ਤੁਹਾਡੇ ਲਈ ਤੁਹਾਡਾ ਦੀਨ ਪੂਰਨ ਕਰ ਦਿੱਤਾ ਹੈ ਅਤੇ ਤੁਹਾਡੇ 'ਤੇ ਆਪਣੀ ਬਖ਼ਸ਼ਿਸ਼ ਨੂੰ ਪੂਰਾ ਕਰ ਦਿੱਤਾ ਹੈ ਅਤੇ ਤੁਹਾਡੇ ਲਈ ਇਸਲਾਮ ਨੂੰ (ਬਾਤੌਰ) ਦੀਨ ਪਸੰਦ ਕੀਤਾ ਹੈ।
(3:5)

ਅੱਲਾਹ ਤਆਲਾ ਫ਼ਰਮਾਉਂਦੇ ਹਨ
ਹੇ ਈਮਾਨ ਵਾਲਿਓ! ਅੱਲਾਹ ਦੀ ਆਗਿਆ ਦਾ ਪਾਲਣ ਕਰੋ ਅਤੇ (ਉਸਦੇ) ਰਸੂਲ ਦੀ ਆਗਿਆ ਦਾ ਪਾਲਣ ਵੀ ਕਰੋ ਅਤੇ (ਉਸ ਆਗਿਆ ਪਾਲਣ ਤੋਂ ਹੱਟ ਕੇ) ਆਪਣੇ ਅਮਲਾਂ ਨੂੰ ਵਿਅਰਥ ਨਾ ਕਰੋ।
(47:33)

ਨਬੀ (ﷺ) ਫ਼ਰਮਾਉਂਦੇ ਹਨ
ਮੇਰੀ ਸਾਰੀ ਉੱਮਤ ਜੰਨਤ ਵਿੱਚ ਦਾਖ਼ਲ ਹੋਵੇਗੀ ਪ੍ਰੰਤੂ ਉਹਨਾਂ ਤੋਂ ਛੁੱਟ ਜਿਹਨਾਂ ਨੇ ਇਨਕਾਰ ਕੀਤਾ। ਕਿਸੇ ਨੇ ਪੁੱਛਿਆ (ਹੇ ਅੱਲਾਹ ਦੇ ਰਸੂਲ) ਇਨਕਾਰ ਕਰਨ ਵਾਲਾ ਕੌਣ ਹੈ? ਆਪ ਨੇ ਫ਼ਰਮਾਇਆ ਜਿਸਨੇ ਮੇਰੀ ਆਗਿਆ ਦਾ ਪਾਲਣ ਕੀਤਾ ਉਹ

ਜੰਨਤ ਵਿੱਚ ਦਾਖ਼ਲ ਹੋਵੇਗਾ ਅਤੇ ਜਿਸਨੇ ਮੇਰੀ ਨਾ-ਫ਼ਰਮਾਨੀ ਕੀਤੀ ਉਸਨੇ ਇਨਕਾਰ ਕੀਤਾ।
(ਬੁਖ਼ਾਰੀ 7380)

ਇਮਾਮ ਮਾਲਿਕ (ਰਹਿ.) ਨੇ ਕਿੰਨੇ ਵਧੀਆ ਤਰੀਕੇ ਨਾਲ ਦੱਸਿਆ ਹੈ; ਜਿਸ ਵਿਅਕਤੀ ਨੇ ਇਸਲਾਮ ਵਿੱਚ ਨੇਕੀ ਸਮਝਕੇ ਕੋਈ ਨਵੀਂ ਚੀਜ਼ ਦੀ ਕਾਢ ਕੀਤੀ ਤਦ ਉਸਨੇ ਗੁਮਾਨ ਕੀਤਾ ਕਿ ਮੁਹੰਮਦ (ﷺ) ਨੇ ਰਿਸਾਲਤ ਦੀ ਤਬਲੀਗ਼ ਵਿੱਚ ਬੇਈਮਾਨੀ ਤੋਂ ਕੰਮ ਲਿਆ (ਨਾ-ਉਜ਼ੂ-ਬਿੱਲਾਹ) ਰਸੂਲੱਲਾਹ (ﷺ) ਦੇ ਜ਼ਮਾਨੇ ਵਿੱਚ ਜਿਹੜੀ ਚੀਜ਼ ਦੀਨ ਨਹੀਂ ਸੀ ਉਹ ਅੱਜ ਵੀ ਦੀਨ ਨਹੀਂ ਬਣ ਸਕਦੀ।
(ਅਲ ਐਤਸਾਮ ਸ਼ਾਤਿਬੀ 1/49)
ਅੱਲਾਹ ਤਆਲਾ ਫ਼ਰਮਾਉਂਦੇ ਹਨ
ਅਤੇ ਜੋ ਕੋਈ ਇਸਲਾਮ ਤੋਂ ਇਲਾਵਾ ਕਿਸੇ ਹੋਰ ਧਰਮ ਦੀ ਇੱਛਾ ਰੱਖਦਾ ਹੈ, ਇਹ ਉਸ ਤੋਂ ਕਦੇ ਵੀ ਸਵੀਕਾਰ ਨਹੀਂ ਕੀਤਾ ਜਾਵੇਗਾ, ਅਤੇ ਉਹ, ਆਖਰਤ ਵਿੱਚ, ਹਾਰਨ ਵਾਲਿਆਂ (ਘਾਟਾ ਖਾਣ ਵਾਲਿਆਂ) ਵਿੱਚੋਂ ਹੋਵੇਗਾ।
(3:85)

ਆਇਸ਼ਾ (ਰਜ਼ੀ) ਤੋਂ ਰਵਾਇਤ ਹੈ ਕਿ
ਜੋ ਕੋਈ ਤੁਹਾਨੂੰ ਦੱਸਦਾ ਹੈ ਕਿ ਨਬੀ ਨੇ ਰੱਬੀ ਵਹੀ ਵਿੱਚੋਂ ਕੁਝ ਛੁਪਾਇਆ ਹੈ, ਉਸ 'ਤੇ ਵਿਸ਼ਵਾਸ ਨਾ ਕਰੋ (ਉਹ ਝੂਠਾ ਹੈ),
ਕਿਉਂਕਿ ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਰਸੂਲ ਮੁਹੰਮਦ! ਉਸ (ਵਹੀ,ਸੰਦੇਸ਼) ਦਾ ਪ੍ਰਚਾਰ ਕਰੋ ਜੋ ਤੁਹਾਡੇ ਰੱਬ ਵੱਲੋਂ ਤੁਹਾਡੇ ਉੱਪਰ ਨਾਜ਼ਿਲ ਕੀਤੀ ਗਈ ਹੈ, ਅਤੇ ਜੇ ਤੁਸੀਂ ਅਜਿਹਾ ਨਹੀਂ ਕੀਤਾ, ਤਾਂ ਤੁਸੀਂ ਉਸ ਦਾ ਸੰਦੇਸ਼ ਨਹੀਂ ਪਹੁੰਚਾਇਆ। (5:67)
(ਸਹੀ ਬੁਖਾਰੀ 7531)

## ਦੋਸਤੀ ਅਤੇ ਦੁਸ਼ਮਣੀ, ਮੁਹੱਬਤ ਅਤੇ ਨਫ਼ਰਤ, ਸਿਰਫ਼ ਅੱਲ੍ਹਾ ਲਈ

## ਅਕੀਦਾ ਅਲ ਵਲਾ ਵਲ ਬਰਾ

ਕਿਸੇ ਵੀ ਇਨਸਾਨ ਦਾ ਅਕੀਦਾ ਮੁਕੰਮਲ ਨਹੀਂ ਹੋ ਸਕਦਾ ਜਦ ਤੱਕ ਉਹ ਇਸਨੂੰ ਨਾ ਸਿੱਖ ਲਵੇ। ਕੁਰਆਨ ਅਤੇ ਹਦੀਸ ਵਿੱਚ ਬਹੁਤ ਹੀ ਅਸਾਨੀ ਨਾਲ ਸਾਨੂੰ ਇਹ ਸਮਝਾਇਆ ਗਿਆ ਹੈ। ਇਸਨੂੰ ਸਿੱਖੇ ਬਿਨਾਂ ਕਿਸੇ ਦਾ ਇਮਾਨ ਮੁਕੰਮਲ ਨਹੀਂ ਹੋ ਸਕਦਾ।

ਅਸਹਾਬ ਅਸ ਸੁੰਨਾਹ,ਅਹਿਲੇ ਸੁੰਨਤ, ਅਹਿਲੇ ਅਥਰ, ਅਹਿਲੇ ਸੁੰਨਤ ਵਲ ਜਮਾਤ, ਅਸਹਾਬ ਉਲ ਹਦੀਸ, ਨਾਲ ਮੁਹੱਬਤ, ਲਗਾਵ, ਅਤੇ ਝੁਕਾਵ ਅਤੇ ਅਹਿਲੇ ਬਿਦਾਅਤ ਤੋਂ ਦੂਰੀ

ਇਹ ਅਕੀਦਾ ਮੰਗ ਕਰਦਾ ਹੈ ਕਿ ਤੁਹਾਡਾ ਉੱਠਣਾ, ਬੈਠਣਾ, ਦੀਨ ਸਿੱਖਣਾ ਅਸਹਾਬ ਅਸ ਸੁੰਨਾਹ ਨਾਲ ਹੋਵੇ, ਅਤੇ ਅਹਿਲੇ ਬਿਦਾਅਤ ਤੋਂ ਤੁਸੀਂ ਸਿਰਫ਼ ਅੱਲ੍ਹਾ ਲਈ ਦੂਰੀ ਬਣਾ ਕੇ ਰੱਖੋਂ।

1. ਅਬੂ ਉਮਾਮਾ (ਰਜ਼ੀ) ਤੋਂ ਰਵਾਇਤ ਹੈ ਕਿ

ਨਬੀ (ﷺ) ਨੇ ਫ਼ਰਮਾਇਆ, ਜੇ ਕੋਈ ਅੱਲ੍ਹਾ ਦੀ ਖ਼ਾਤਰ (ਕਿਸੇ ਨੂੰ) ਮੁਹੱਬਤ ਕਰਦਾ ਹੈ, ਅੱਲ੍ਹਾ ਦੀ ਖ਼ਾਤਰ (ਕਿਸੇ ਨਾਲ) ਬੁਗ਼ਜ਼ (ਦੁਸ਼ਮਣੀ,ਨਫ਼ਰਤ) ਕਰਦਾ ਹੈ, ਅੱਲ੍ਹਾ ਦੀ ਖ਼ਾਤਰ (ਕਿਸੇ ਨੂੰ ਕੁੱਝ) ਦਿੰਦਾ ਹੈ ਅਤੇ ਅੱਲ੍ਹਾ ਦੀ ਖ਼ਾਤਰ (ਕਿਸੇ ਤੋਂ ਕੁੱਝ) ਰੋਕਦਾ ਹੈ, ਤਾਂ ਉਸ ਨੇ ਇਮਾਨ ਨੂੰ ਮੁਕੰਮਲ ਕਰ ਲਿਆ।

(ਅਬੂ ਦਾਊਦ 4681 ਸਹੀ)

2. ਅਨਸ (ਰਜ਼ੀ) ਤੋਂ ਰਵਾਇਤ ਹੈ ਕਿ

ਨਬੀ (ﷺ) ਨੇ ਫ਼ਰਮਾਇਆ , ਜਿਸ ਵਿੱਚ ਹੇਠ ਲਿਖੇ ਤਿੰਨ ਗੁਣ ਹਨ, ਉਸਨੇ ਇਮਾਨ ਦੀ ਮਿਠਾਸ ਨੂੰ ਹਾਸਿਲ ਕਰ ਲਿਆ

1. ਜਿਸ ਲਈ ਅੱਲ੍ਹਾ ਤਾਅਲਾ ਅਤੇ ਉਸ ਦਾ ਰਸੂਲ ਕਿਸੇ ਹੋਰ ਚੀਜ਼ ਨਾਲੋਂ ਵੱਧ ਪਿਆਰਾ ਹੋ ਜਾਂਦਾ ਹੈ।

2. ਜੋ ਕਿਸੇ ਨੂੰ ਮੁਹੱਬਤ ਕਰਦਾ ਹੈ ਅਤੇ ਉਹ ਉਸ ਨੂੰ ਸਿਰਫ਼ ਅੱਲ੍ਹਾ ਦੀ ਖ਼ਾਤਰ ਮੁਹੱਬਤ ਕਰਦਾ ਹੈ।
3. ਜੋ ਕੁਫ਼ਰ ਵੱਲ ਮੁੜਨ ਤੋਂ ਇਸ ਤਰ੍ਹਾਂ ਨਫ਼ਰਤ ਕਰਦਾ ਹੈ ਜਿਵੇਂ ਕਿ ਉਹ ਅੱਗ ਵਿੱਚ ਸੁੱਟੇ ਜਾਣ ਤੋਂ ਨਫ਼ਰਤ ਕਰਦਾ ਹੈ।
(ਸਹੀ ਬੁਖਾਰੀ 16)

3. ਅਬੂ ਮੂਸਾ ਅਲ-ਅਸ਼ਅਰੀ (ਰਜ਼ੀ) ਤੋਂ ਰਵਾਇਤ ਹੈ ਕਿ ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ, ਬੇਸ਼ੱਕ ਅੱਲ੍ਹਾ ਤਾਅਲਾ ਨੇ ਧਰਤੀ ਦੇ ਹਰ ਹਿੱਸੇ ਤੋਂ ਮਿੱਟੀ ਦੀ ਇੱਕ ਮੁੱਠੀ ਲਈ ਅਤੇ ਇਸ ਤੋਂ ਆਦਮ ਨੂੰ ਬਣਾਇਆ ਇਸ ਲਈ ਉਹਨਾਂ ਦੀ ਔਲਾਦ ਵਿੱਚ ਮਿੱਟੀ ਦੀ ਮੁਨਾਸਬਤ, ਕੁਝ ਲਾਲ, ਕੁਝ ਚਿੱਟੇ, ਕਾਲੇ, ਅਤੇ ਉਹਨਾਂ ਵਿਚ ਵੱਖੋ-ਵੱਖਰੇ ਰੰਗਾਂ ਦੇ ਲੋਕ ਅਤੇ ਕੋਮਲ ਅਤੇ ਗਰਮ ਸੁਭਾਅ ਵਾਲੇ, ਭੈੜੀ ਸੋਚ ਵਾਲੇ ਅਤੇ ਸ਼ੁੱਧ ਦਿਲ ਵਾਲੇ ਲੋਕ ਪੈਦਾ ਹੋਏ।
(ਤਿਰਮੀਜ਼ੀ 2955 ਸਹੀ)

4. ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ, ਇੱਕ ਇਨਸਾਨ ਆਪਣੇ ਦੋਸਤ ਦੇ ਦੀਨ ਦੀ ਪਾਲਣਾ ਕਰਦਾ ਹੈ, ਇਸ ਲਈ ਤੁਹਾਨੂੰ ਇਹ ਵਿਚਾਰ ਕਰਨਾ ਚਾਹੀਦਾ ਹੈ ਕਿ ਤੁਸੀਂ ਕਿਸ ਨਾਲ ਦੋਸਤੀ ਕਰ ਰਹੇ ਹੋ।
(ਅਬੂ ਦਾਊਦ 4833 ਸਹੀ )

[ਇੱਕ ਇਨਸਾਨ ਆਪਣੇ ਕਿਸੇ ਮਹਿਬੂਬ ਦੋਸਤ ਦੇ ਦੀਨ ਉੱਪਰ ਚੱਲਦਾ ਹੈ,ਇਸ ਲਈ ਹਰੇਕ ਨੂੰ ਇਹ ਵਿਚਾਰ ਕਰਨਾ ਚਾਹੀਦਾ ਹੈ ਕਿ ਉਹ ਕਿਸ ਨੂੰ ਆਪਣਾ ਦੋਸਤ ਬਣਾਉਂਦਾ ਹੈ।]

ਇੱਕ ਆਮ ਕਹਾਵਤ ਹੈ
ਕਿਸੇ ਇਨਸਾਨ ਬਾਰੇ ਨਾ ਪੁੱਛੋ ਸਗੋਂ ਉਸ ਦੇ ਦੋਸਤ ਬਾਰੇ ਪੁੱਛੋ ਕਿਉਂਕਿ ਹਰ ਇਨਸਾਨ ਆਪਣੇ ਦੋਸਤ ਵਾਂਗ ਹੁੰਦਾ ਹੈ।

5. ਨਬੀ (ﷺ) ਨੇ ਫ਼ਰਮਾਇਆ, ਰੂਹਾਂ ਭਰਤੀ ਕੀਤੀਆਂ ਫੌਜਾਂ ਵਾਂਗ ਹਨ, ਜੋ (ਇੱਕ ਸਮਾਨ) ਗੁਣਾਂ ਵਰਗੇ ਹਨ ਉਹ ਇੱਕ ਦੂਜੇ ਵੱਲ ਝੁਕਾਅ ਰੱਖਦੇ ਹਨ, ਪਰ ਜਿਨ੍ਹਾਂ ਵਿੱਚ ਵੱਖੋ-ਵੱਖਰੇ ਗੁਣ ਹਨ, ਇੱਕ ਦੂਜੇ ਦੇ ਖਿਲਾਫ (ਵਿਰੁੱਧ) ਰਹਿੰਦੀਆਂ ਹਨ।
(ਸਹੀ ਬੁਖਾਰੀ 3336, ਸਹੀ ਮੁਸਲਿਮ 2638 (6708))

[ਰੂਹਾਂ ਇੱਕਠੀਆਂ ਹੋਈਆਂ ਫੌਜਾਂ ਹਨ ਅਤੇ ਜੋ ਇੱਕ ਦੂਜੇ ਨਾਲ ਜਾਣੂ ਹਨ (ਆਸਮਾਨ  ਵਿੱਚ ਜਿੱਥੋਂ ਇਹ ਆਉਂਦੀਆਂ ਹਨ) ਇੱਕ ਦੂਜੇ ਨਾਲ (ਸੰਸਾਰ ਵਿੱਚ) ਸਨੇਹ ਰੱਖਦੀਆਂ ਹਨ ਅਤੇ ਉਹਨਾਂ ਵਿੱਚੋਂ ਜੋ ਇੱਕ ਦੂਜੇ ਦਾ (ਆਸਮਾਨ ਵਿੱਚ) ਵਿਰੋਧ ਕਰਦੀਆਂ ਹਨ ਉਹ (ਦੁਨੀਆ ਵਿੱਚ) ਵੀ ਵੱਖੋ ਵੱਖਰੀਆਂ ਹੋਣਗੀਆਂ।

ਰੂਹਾਂ ਆਪਸ ਵਿੱਚ ਜੁੜੀਆਂ ਹੋਈਆਂ ਹਨ। ਇਸ ਲਈ, ਸਮਾਨ ਪ੍ਰਕਿਰਤੀ ਦੀਆਂ ਰੂਹਾਂ ਇੱਕਠੀਆ ਹੋ ਜਾਂਦੀਆਂ ਹਨ ਜਦੋਂ ਕਿ ਵੱਖੋ-ਵੱਖਰੇ ਸੁਭਾਅ ਦੀਆਂ ਰੂਹਾਂ ਇੱਕ ਦੂਜੇ ਨਾਲ ਅਸਹਿਮਤ ਹੁੰਦੀਆਂ ਹਨ।

ਕਿ ਰੂਹਾਂ ਦੇ ਇੱਜੜ ਦੇ ਝੁੰਡ ਵੱਖਰੇ-ਵੱਖਰੇ ਸਨ। ਫਿਰ ਜੋ ਰੂਹਾਂ ਉੱਥੇ ਇੱਕ ਦੂਜੇ ਨੂੰ ਜਾਣਦੀਆਂ ਸਨ, ਉਨ੍ਹਾਂ ਵਿੱਚ ਇੱਥੇ ਵੀ ਮੁਹੱਬਤ ਹੁੰਦੀ ਹੈ, ਅਤੇ ਜੋ ਉੱਥੇ ਗ਼ੈਰ ਸਨ, ਉਹ ਇੱਥੇ ਵੀ ਇੱਕ ਦੂਜੇ ਦੇ ਖਿਲਾਫ (ਵਿਰੁੱਧ) ਰਹਿੰਦੀਆਂ ਹਨ।

ਰੂਹਾਂ ਇੱਕ ਦੂਜੇ ਨਾਲ ਇਕੱਠੇ ਰਹਿਣ ਵਾਲੇ ਸਮੂਹ ਹਨ। ਇਹਨਾਂ ਵਿੱਚੋਂ ਜੋ ਇੱਕ ਦੂਜੇ ਦੇ (ਇੱਕੋ ਜਿਹੇ ਗੁਣਾਂ) ਤੋਂ ਜਾਣੂ ਹੋ ਗਈਆਂ, ਉਹਨਾ ਵਿੱਚ ਇੱਕ-ਦੂਜੇ ਲਈ ਉਲਫ਼ਤ (ਮੁਹੱਬਤ) ਹੋ ਗਈ ਅਤੇ ਜੋ (ਗੁਣਾਂ ਵਿੱਚ ਅੰਤਰ ਹੋਣ ਕਾਰਨ) ਇੱਕ ਦੂਜੇ ਤੋਂ ਦੂਰ ਹੋ ਗਈਆਂ,  ਉਹ ਇੱਕ ਦੂਜੇ ਤੋਂ ਅਲੱਗ (ਵਿਰੁੱਧ, ਮੁਖਾਲਿਫ਼) ਹੋ ਗਈਆਂ।]

6. ਨਬੀ (ﷺ) ਨੇ ਫ਼ਰਮਾਇਆ
ਲੋਕ ਸੋਨੇ ਚਾਂਦੀ ਦੀਆਂ ਖਾਣਾਂ ਵਰਗੇ ਹਨ, ਉਹ ਲੋਕ ਜੋ ਜਾਹਿਲੀਆ (ਅਗਿਆਨਤਾ ਦੇ ਦਿਨਾਂ ਵਿੱਚ) ਵਿੱਚ ਉੱਤਮ ਸਨ, ਇਸਲਾਮ ਵਿੱਚ ਸ਼ਾਨਦਾਰ ਹਨ, ਜੇਕਰ ਉਹ ਸਮਝਦੇ ਹਨ, ਅਤੇ ਰੂਹਾਂ ਇੱਕਠੀਆਂ ਹੋਈਆਂ ਫੌਜਾਂ ਹਨ ਅਤੇ ਜਿਨ੍ਹਾਂ ਦੀ ਜਨਮ ਤੋਂ

ਪਹਿਲਾਂ ਦੀ ਹੋਂਦ ਦੇ ਭੰਡਾਰ ਵਿੱਚ ਆਪਸ ਵਿੱਚ ਇੱਕ ਆਪਸੀ ਜਾਣ-ਪਛਾਣ ਸੀ, ਉਹਨਾਂ ਵਿੱਚ (ਇਸ ਸੰਸਾਰ ਵਿੱਚ ਵੀ) ਆਪਸੀ (ਸਨੇਹ) ਸਾਂਝ ਹੋਵੇਗੀ। ਅਤੇ ਉਹ ਜਿਨ੍ਹਾਂ ਨੇ ਇੱਕ ਦੂਜੇ ਦਾ ਵਿਰੋਧ ਕੀਤਾ, ਉਹ ਇੱਕ ਦੂਜੇ ਨਾਲ ਭਿੰਨ (ਮੁਖਾਲਿਫ਼) ਹੋਣਗੇ।
(ਸਹੀ ਮੁਸਲਿਮ 2638 (6709))
[ਲੋਕ ਖਣਿਜਾਂ ਦੀਆਂ ਖਾਣਾਂ ਹਨ ਜਿਵੇਂ ਕਿ ਸੋਨੇ ਅਤੇ ਚਾਂਦੀ ਦੀਆਂ ਖਾਣਾਂ। ਜੋ ਅਗਿਆਨਤਾ ਦੇ ਯੁੱਗ ਵਿੱਚ ਚੰਗੇ ਸਨ, ਉਹ ਇਸਲਾਮ ਦੇ ਯੁੱਗ ਵਿੱਚ ਚੰਗੇ ਹਨ ਜੇਕਰ ਉਹ (ਦੀਨ) ਨੂੰ ਸਮਝਦੇ ਹਨ। ਅਤੇ ਰੂਹਾਂ ਇੱਕ ਦੂਜੇ ਨਾਲ ਇਕੱਠੇ ਰਹਿਣ ਵਾਲੇ ਸਮੂਹ ਹਨ। ਜੋ ਆਪਸ ਵਿੱਚ (ਸਮਾਨ ਗੁਣਾਂ ਕਰਕੇ) ਇੱਕ ਦੂਜੇ ਨੂੰ ਪਹਿਚਾਣਨ ਲੱਗੀਆਂ, ਉਹਨਾਂ ਵਿੱਚ ਉਲਫ਼ਤ ਪੈਦਾ ਹੋ ਗਈ, ਅਤੇ ਜੋ (ਗੁਣਾਂ ਵਿੱਚ ਭਿੰਨਤਾ ਦੇ ਕਾਰਨ) ਇੱਕ ਦੂਜੇ ਤੋਂ ਦੂਰ ਰਹੀਆਂ, ਉਹ ਇੱਕ ਦੂਜੇ ਤੋਂ ਵੱਖਰੇ (ਮੁਖਤਾਲਿਫ਼) ਹੋ ਗਈਆਂ।

ਲੋਕ ਚਾਂਦੀ ਅਤੇ ਸੋਨੇ ਵਰਗੀਆਂ ਧਾਤਾਂ ਹਨ, ਅਗਿਆਨਤਾ ਵਿੱਚ ਉਨ੍ਹਾਂ ਵਿੱਚੋਂ ਸਭ ਤੋਂ ਉੱਤਮ ਇਸਲਾਮ ਵਿੱਚ ਉਨ੍ਹਾਂ ਵਿੱਚੋਂ ਸਭ ਤੋਂ ਉੱਤਮ ਹਨ ਜੇਕਰ ਉਹ ਸਮਝਦੇ ਹਨ ਅਤੇ ਰੂਹਾਂ ਭਰਤੀ ਹੋਏ ਸਿਪਾਹੀ ਹਨ, ਇਸ ਲਈ ਉਹਨਾਂ ਵਿੱਚੋਂ ਜਿਹੜੀਆਂ ਇੱਕ ਦੂਜੇ ਨਾਲ ਜਾਣੂ ਹਨ, ਇਕਮੁੱਠ ਹੋ ਜਾਂਦੀਆਂ ਹਨ, ਅਤੇ ਜੋ ਇੱਕ ਦੂਜੇ ਤੋਂ ਦੂਰ ਰਹੀਆਂ, ਉਹ ਇੱਕ ਦੂਜੇ ਤੋਂ ਵੱਖਰੀਆਂ ਹੋ ਗਈਆਂ।]

7. ਅਬਦੁੱਲਾ ਇਬਨੇ ਮਸਊਦ (ਰਜ਼ੀ) ਨੇ ਫ਼ਰਮਾਇਆ ਕਿ ਇੱਕ ਵਿਅਕਤੀ ਅੱਲ੍ਹਾ ਦੇ ਰਸੂਲ (ﷺ) ਦੇ ਕੋਲ ਆਇਆ ਅਤੇ ਕਿਹਾ, ਤੁਸੀਂ ਉਸ ਆਦਮੀ ਨੂੰ ਕਿਵੇਂ ਦੇਖਦੇ ਹੋ ਜੋ ਕਿਸੇ ਕੌਮ ਨੂੰ ਪਿਆਰ ਕਰਦਾ ਹੈ ਪਰ (ਹਾਲੇ) ਉਨ੍ਹਾਂ ਨਾਲ ਨਹੀਂ ਜੁੜਿਆ ? (ਉਸਦੇ ਕੰਮ ਜਾਂ ਅਮਲ ਉਹਨਾਂ ਦੇ ਸਮਾਨ ਨਹੀਂ ਹਨ, ਅਮਲਾਂ ਵਿੱਚ ਉਨ੍ਹਾਂ ਤੋਂ ਬਹੁਤ ਪਿੱਛੇ ਹੈ) ਤਦ ਅੱਲ੍ਹਾ ਦੇ ਰਸੂਲ (ﷺ) ਨੇ ਕਿਹਾ, ਇੱਕ ਵਿਅਕਤੀ ਉਸ ਦੇ ਨਾਲ ਹੋਵੇਗਾ ਜਿਸਨੂੰ ਉਹ ਪਿਆਰ ਕਰਦਾ ਹੈ।
(ਸਹੀ ਮੁਸਲਿਮ 2640 (6718))

8. ਅੱਲ੍ਹਾ ਦੇ ਰਸੂਲ (ﷺ) ਨੇ ਫ਼ਰਮਾਇਆ
ਜਦੋਂ ਅੱਲ੍ਹਾ ਤਾਅਲਾ ਕਿਸੇ ਇਨਸਾਨ ਨੂੰ ਮੁਹੱਬਤ ਕਰਦਾ ਹੈ, ਤਾਂ ਉਹ ਜਿਬਰਾਈਲ ਨੂੰ ਬੁਲਾਉਂਦੇ ਹਨ ਅਤੇ ਕਹਿੰਦੇ ਹਨ, ਬੇਸ਼ੱਕ, ਮੈਂ ਇਸ ਨੂੰ ਮੁਹੱਬਤ ਕਰਦਾ ਹਾਂ, ਤੂੰ ਵੀ ਉਸ ਨਾਲ ਮੁਹੱਬਤ ਰੱਖ, ਅਤੇ ਫਿਰ ਜਿਬਰਾਈਲ ਉਸਨੂੰ ਪਿਆਰ ਕਰਨਾ ਸ਼ੁਰੂ ਕਰ ਦਿੰਦਾ ਹੈ। ਫਿਰ ਉਹ ਆਸਮਾਨ ਵਿਚ ਇਹ ਐਲਾਨ ਕਰਦਾ ਹੈ, ਅੱਲ੍ਹਾ ਫਲਾਂ ਇਨਸਾਨ ਨੂੰ ਮੁਹੱਬਤ ਕਰਦਾ ਹੈ ਇਸ ਲਈ ਤੁਸੀਂ ਵੀ ਉਸ ਨਾਲ ਮੁਹੱਬਤ ਰੱਖੋ, ਅਤੇ ਫਿਰ ਆਸਮਾਨ ਦੇ ਵਾਸੀ (ਫਰਿਸ਼ਤੇ) ਵੀ ਉਸ ਨੂੰ ਪਿਆਰ ਕਰਨ ਲੱਗ ਪੈਂਦੇ ਹਨ ਅਤੇ ਫਿਰ ਧਰਤੀ ਉੱਤੇ ਉਸ ਲਈ ਮਕਬੂਲੀਅਤ (ਸਵੀਕਾਰਤਾ) ਰੱਖ ਦਿੱਤੀ ਜਾਂਦੀ ਹੈ (ਸਥਾਪਿਤ ਹੋ ਜਾਂਦੀ ਹੈ)।
ਅਤੇ ਜਦੋਂ ਅੱਲ੍ਹਾ ਕਿਸੇ ਇਨਸਾਨ ਨਾਲ ਬੁਗ਼ਜ਼ (ਨਫ਼ਰਤ,ਦੁਸ਼ਮਣੀ,ਨਾਰਾਜ਼ਗੀ) ਕਰਦਾ ਹੈ ਤਾਂ ਉਹ ਜਿਬਰਾਈਲ ਨੂੰ ਬੁਲਾ ਕੇ ਕਹਿੰਦਾ ਹੈ, ਮੈਂ ਫਲਾਂ ਨਾਲ ਬੁਗ਼ਜ਼ ਹੈ ਅਤੇ ਤੁਸੀਂ ਵੀ ਉਸ ਨਾਲ ਬੁਗ਼ਜ਼ ਰੱਖੋ, ਅਤੇ ਫਿਰ ਜਿਬਰਾਈਲ ਵੀ ਉਸ ਨਾਲ ਬੁਗ਼ਜ਼ ਰੱਖਦਾ ਹੈ ਅਤੇ ਫਿਰ ਆਸਮਾਨ ਦੇ ਵਾਸੀਆਂ ਵਿੱਚ ਇਹ ਐਲਾਨ ਕਰਦਾ ਹੈ, ਬੇਸ਼ੱਕ, ਅੱਲ੍ਹਾ ਫਲਾਂ ਇਨਸਾਨ ਨਾਲ ਬੁਗ਼ਜ਼ ਕਰਦਾ ਹੈ। ਇਸ ਲਈ ਤੁਸੀਂ ਵੀ ਉਸ ਨਾਲ ਬੁਗ਼ਜ਼ ਰੱਖੋ, ਅਤੇ ਇਸ ਤਰ੍ਹਾਂ ਉਹ ਵੀ ਉਸ ਨਾਲ ਬੁਗ਼ਜ਼ (ਨਫ਼ਰਤ,ਦੁਸ਼ਮਣੀ,ਨਾਰਾਜ਼ਗੀ) ਰੱਖਦੇ ਹਨ, ਫਿਰ ਧਰਤੀ ਉੱਤੇ ਉਸ ਲਈ ਬੁਗ਼ਜ਼ (ਨਫ਼ਰਤ,ਦੁਸ਼ਮਣੀ,ਨਾਰਾਜ਼ਗੀ) ਰੱਖ ਦਿੱਤੀ ਜਾਂਦੀ ਹੈ।
(ਸਹੀ ਮੁਸਲਿਮ 2637 (6705))

9. ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ ਬੇਸ਼ੱਕ, ਅੱਲ੍ਹਾ ਤਾਅਲਾ ਕਿਆਮਤ ਦੇ ਦਿਨ ਕਹੇਗਾ, ਉਹ ਕਿੱਥੇ ਹਨ ਜੋ ਮੇਰੇ ਜਲਾਲ (ਮੇਰੀ ਮਹਿਮਾ) ਦੀ ਖ਼ਾਤਰ ਆਪਸੀ ਪਿਆਰ ਰੱਖਦੇ ਹਨ? ਅੱਜ ਮੈਂ ਉਹਨਾਂ ਨੂੰ ਆਪਣੀ ਛਾਂ ਵਿੱਚ ਪਨਾਹ (ਛਾਇਆ) ਦੇਵਾਂਗਾ ਜਦੋਂ ਮੇਰੀ ਛਾਂ ਤੋਂ ਬਿਨਾ ਹੋਰ ਕੋਈ ਛਾਂ ਨਹੀਂ ਹੈ।
(ਸਹੀ ਮੁਸਲਿਮ 2566)

ਅਬੂ ਹੁਰੈਰਾ (ਰਜ਼ੀ) ਤੋਂ ਰਵਾਇਤ ਹੈ ਕਿ ਨਬੀ (ﷺ) ਨੇ ਫ਼ਰਮਾਇਆ
ਕਿ (ਕਿਆਮਤ ਦੇ ਦਿਨ) ਸੱਤ ਤਰ੍ਹਾਂ ਦੇ ਲੋਕ ਹੋਣਗੇ, ਜਿਹਨਾਂ ਨੂੰ ਅੱਲ੍ਹਾ ਤਾਅਲਾ ਆਪਣੀ ਛਾਂ ਵਿੱਚ ਉਸ ਦਿਨ ਛਾਇਆ ਕਰੇਗਾ ਜਦੋਂ ਉਸਦੀ ਛਾਂ ਤੋਂ ਬਿਨਾਂ ਕੋਈ ਛਾਂ ਨਹੀਂ ਹੋਵੇਗੀ।

1. ਇਨਸਾਫ਼ ਕਰਨ ਵਾਲਾ ਸ਼ਾਸਕ (ਨਿਆਂਕਾਰ ਸ਼ਾਸਕ),
2. ਉਹ ਨੌਜਵਾਨ ਜੋ ਅੱਲਾਹ ਦੀ ਇਬਾਦਤ ਵਿੱਚ ਪਲਿਆ (ਵੱਡਾ) ਹੋਇਆ। (ਭਾਵ ਬਚਪਨ ਤੋਂ ਹੀ ਅੱਲ੍ਹਾ ਦੀ ਇਬਾਦਤ ਕਰਦਾ ਹੈ) (ਜੋ ਜੁਆਨੀ ਦੀ ਕਾਮਨਾ ਨਾਲ ਆਪਣੇ ਰੱਬ ਦੀ ਇਬਾਦਤ ਵਿਚ ਲੱਗਿਆ ਰਿਹਾ)
3. ਉਹ ਇਨਸਾਨ ਜਿਸਦਾ ਦਿਲ ਮਸਜਿਦਾਂ ਨਾਲ ਜੁੜਿਆ ਹੋਇਆ ਹੈ
4. ਉਹ ਦੋ ਇਨਸਾਨ ਜੋ ਸਿਰਫ ਅੱਲ੍ਹਾ ਦੀ ਖ਼ਾਤਰ ਇੱਕ ਦੂਜੇ ਨੂੰ ਪਿਆਰ ਕਰਦੇ ਹਨ, ਉਹ ਇਸ ਅਧਾਰ 'ਤੇ ਇਕੱਠੇ ਹੁੰਦੇ ਹਨ, ਅਤੇ ਉਹ ਇਸ ਅਧਾਰ 'ਤੇ ਇੱਕ ਦੂਜੇ ਤੋਂ ਵੱਖ ਹੁੰਦੇ ਹਨ। (ਉਹਨਾਂ ਦੇ ਮਿਲਣ ਅਤੇ ਅਲੱਗ ਹੋਣ ਦੀ ਬੁਨਿਆਦ ਅੱਲ੍ਹਾ ਦੀ ਮੁਹੱਬਤ ਹੈ)
5. ਉਹ ਇਨਸਾਨ ਜੋ ਇੱਕ ਮਕਾਮ (ਉੱਚੀ ਸਥਿਤੀ) ਵਾਲੀ ਸੁੰਦਰ ਔਰਤ ਦੁਆਰਾ ਗਲਤ ਇਰਾਦੇ ਨਾਲ (ਆਪਣੀ ਤਰਫ਼) ਬੁਲਾਏ ਜਾਣ ਤੋਂ ਇਨਕਾਰ ਕਰਦਾ ਹੈ ਅਤੇ ਕਹਿੰਦਾ ਹੈ, ਮੈਂ ਅੱਲ੍ਹਾ ਤੋਂ ਡਰਦਾ ਹਾਂ।
6. ਉਹ ਇਨਸਾਨ ਜਿਸ ਨੇ ਸਦਕਾ (ਦਾਨ) ਦਿੱਤਾ ਅਤੇ ਇਸਨੂੰ ਲੁਕਾਇਆ ਤਾਂ ਜੋ ਉਸਦੇ ਖੱਬੇ ਹੱਥ ਨੂੰ ਪਤਾ ਨਾ ਲੱਗੇ ਕਿ ਉਸਦਾ ਸੱਜਾ ਹੱਥ ਕੀ ਦੇ ਰਿਹਾ ਹੈ। (ਜੋ ਦਾਨ ਇੰਨੇ ਗੁਪਤ ਰੂਪ ਵਿੱਚ ਦਿੰਦਾ ਹੈ ਕਿ ਉਸਦੇ ਖੱਬੇ ਹੱਥ ਨੂੰ ਪਤਾ ਨਹੀਂ ਹੁੰਦਾ ਕਿ ਉਸਦੇ ਸੱਜੇ ਹੱਥ ਨੇ ਕੀ ਦਿੱਤਾ ਹੈ, ਭਾਵ ਕੋਈ ਨਹੀਂ ਜਾਣਦਾ ਕਿ ਉਸਨੇ ਦਾਨ ਵਿੱਚ ਕਿੰਨਾ ਕੁਝ ਦਿੱਤਾ ਹੈ)
7. ਉਹ ਇਨਸਾਨ ਜੋ ਇਕਾਂਤ ਵਿੱਚ ਅੱਲ੍ਹਾ ਨੂੰ ਯਾਦ ਕਰਦਾ ਹੈ ਅਤੇ ਉਸ ਦੀਆਂ ਅੱਖਾਂ ਹੰਝੂਆਂ ਨਾਲ ਭਰ ਆਉਂਦੀਆਂ ਹਨ।

(ਸਹੀ ਬੁਖਾਰੀ 660)

ਅੱਲ੍ਹਾ ਤਾਅਲਾ ਦਾ ਫਰਮਾਨ ਹੈ
ਹੇ ਇਮਾਨ ਵਾਲੋ, ਤੁਹਾਡੇ ਵਿੱਚੋਂ ਜੋ ਕੋਈ ਵੀ ਆਪਣੇ ਦੀਨ ਤੋਂ ਮੁੜਦਾ ਹੈ,
[ਫਿਰ ਜਾਣੋ ਕਿ, ਬਹੁਤ ਜਲਦ] ਅੱਲ੍ਹਾ ਤਾਅਲਾ ਅਜਿਹੇ ਲੋਕ ਲਿਆਵੇਗਾ
ਜਿਨ੍ਹਾਂ ਨੂੰ ਉਹ ਪਿਆਰ ਕਰੇਗਾ,
ਅਤੇ ਉਹ ਉਸ ਨੂੰ ਪਿਆਰ ਕਰਨਗੇ,
ਜੋ ਮੋਮਿਨਾਂ ਦੇ ਪ੍ਰਤੀ ਨਿਮਰ,
ਕੁਫ਼ਰ ਕਰਨ ਵਾਲਿਆਂ ਦੇ ਪ੍ਰਤੀ ਸਖ਼ਤ,
ਅੱਲ੍ਹਾ ਦੇ ਰਾਹ ਵਿੱਚ ਸੰਘਰਸ਼ ਕਰਨ ਵਾਲੇ,
ਅਤੇ ਦੋਸ਼ ਲਗਾਉਣ ਵਾਲਿਆਂ ਦੇ ਦੋਸ਼ਾਂ ਤੋਂ ਬੇਡਰ (ਹੋਣਗੇ)।
ਇਹ ਅੱਲ੍ਹਾ ਦੀ ਮਿਹਰ ਹੈ ਜੋ ਉਹ ਜਿਸ ਨੂੰ ਚਾਹੁੰਦਾ ਹੈ ਬਖ਼ਸ਼ਦਾ ਹੈ।
ਅਤੇ ਅੱਲ੍ਹਾ ਆਪਣੇ ਪ੍ਰਾਣੀਆਂ ਦੀਆਂ ਲੋੜਾਂ ਲਈ ਕਾਫ਼ੀ ਹੈ, ਸਭ ਜਾਣਦਾ ਹੈ।
(5:54)

ਇਹ ਅਹਿਲੇ ਸੁੰਨਤ ਵਲ ਜਮਾਤ ਦੇ ਗੁਣਾਂ ਵਿੱਚੋਂ ਹੈ, ਜੋ ਅਸਹਾਬ ਅਸ ਸੁੰਨ੍ਹਾਹ, ਅਹਿਲੇ ਅਥਰ, ਅਸਹਾਬ ਉਲ ਹਦੀਸ ਦੇ ਲੋਕ ਹਨ, ਉਹ ਇਮਾਨ ਵਾਲਿਆਂ ਦੇ ਪ੍ਰਤੀ ਨਿਮਰ ਹਨ, ਦੀਨ ਅਤੇ ਸੁੰਨਤ ਤੋਂ ਮੂੰਹ ਮੋੜਨ ਵਾਲਿਆਂ ਦੇ ਵਿਰੁੱਧ ਸਖਤ ਹਨ, ਉਹ ਅੱਲ੍ਹਾ ਦੇ ਰਾਹ ਵਿੱਚ ਉਸ ਦੇ ਇਨਾਮ ਦੀ ਮੰਗ ਕਰਦੇ ਹੋਏ, ਸੰਘਰਸ਼ ਕਰਦੇ ਹਨ, ਯਤਨ ਕਰਦੇ ਹਨ, ਕਾਰਜਸ਼ੀਲ ਰਹਿੰਦੇ ਹਨ ਅਤੇ ਉਹ ਦੋਸ਼ ਲਗਾਉਣ ਵਾਲਿਆਂ ਦੇ ਦੋਸ਼ ਤੋਂ ਨਹੀਂ ਡਰਦੇ।

ਮੁਆਜ਼ ਬਿਨ ਜਬਲ (ਰਜ਼ੀ) ਤੋਂ ਰਵਾਇਤ ਹੈ ਅੱਲ੍ਹਾ ਦੇ ਰਸੂਲ ﷺ ਨੇ ਫ਼ਰਮਾਇਆ
ਅੱਲ੍ਹਾ ਤਾਅਲਾ ਨੇ ਫ਼ਰਮਾਇਆ, ਮੇਰੀ ਮਹਿਮਾ ਦੀ ਖ਼ਾਤਰ ਇੱਕ ਦੂਜੇ ਨੂੰ ਪਿਆਰ ਕਰਨ ਵਾਲੇ ਲੋਕ ਨੂਰ ਦੇ ਮਿੰਬਰਾਂ (ਰੋਸ਼ਨੀ ਦੇ ਮੰਚਾਂ) 'ਤੇ ਹੋਣਗੇ, ਨਬੀ ਅਤੇ ਸ਼ਹੀਦ ਉਹਨਾਂ ਉੱਪਰ ਰਸ਼ਕ ਕਰਨਗੇ।
(ਉਨ੍ਹਾਂ ਦੀ ਨਬੀਆਂ ਅਤੇ ਸ਼ਹੀਦਾਂ ਦੁਆਰਾ ਪ੍ਰਸ਼ੰਸਾ ਕੀਤੀ ਜਾਵੇਗੀ)
(ਤਿਰਮੀਜ਼ੀ 2390 ਸਹੀ)

ਉਮਰ ਇਬਨੇ ਖੱਤਾਬ (ਰਜ਼ੀ) ਤੋਂ ਰਵਾਇਤ ਹੈ ਕਿ
ਨਬੀ ﷺ ਨੇ ਫ਼ਰਮਾਇਆ, ਅੱਲ੍ਹਾ ਦੇ ਬੰਦਿਆਂ ਵਿੱਚੋਂ ਅਜਿਹੇ ਲੋਕ ਹਨ ਜੋ ਨਾ ਤਾਂ ਨਬੀ ਹਨ ਅਤੇ ਨਾ ਹੀ ਸ਼ਹੀਦ ਹਨ, ਨਬੀ ਅਤੇ ਸ਼ਹੀਦ ਕਿਆਮਤ ਦੇ ਦਿਨ ਉਹਨਾਂ ਉੱਪਰ ਅੱਲ੍ਹਾ ਦੇ ਨਜ਼ਦੀਕ ਉਹਨਾ ਦੀ ਸਥਿਤੀ (ਦਰਜੇ ਅਤੇ ਮਕਾਮ) ਲਈ ਰਸ਼ਕ ਕਰਨਗੇ। ਸਹਾਬਾ ਨੇ ਪੁੱਛਿਆ, ਹੇ ਅੱਲ੍ਹਾ ਦੇ ਰਸੂਲ, ਸਾਨੂੰ ਦੱਸੋ ਕਿ ਉਹ ਕੌਣ ਹਨ? ਉਹਨਾਂ ਨੇ ਜਵਾਬ ਦਿੱਤਾ, ਇਹ ਉਹ ਲੋਕ ਹਨ ਜੋ ਅੱਲ੍ਹਾ ਦੀ (ਕਿਤਾਬ ਜਾਂ ਅੱਲ੍ਹਾ ਨਾਲ ਪਿਆਰ) ਦੇ ਅਧਾਰ ਤੇ ਇੱਕ ਦੂਜੇ ਨਾਲ ਪਿਆਰ ਕਰਦੇ ਸਨ। (ਅੱਲ੍ਹਾ ਦੀ ਖ਼ਾਤਰ ਇੱਕ ਦੂਜੇ ਨੂੰ ਪਿਆਰ ਕਰਦੇ ਹਨ)
ਉਨ੍ਹਾਂ ਵਿਚਕਾਰ ਕੋਈ ਖੂਨ ਦਾ ਰਿਸ਼ਤਾ ਨਹੀਂ ਹੈ ਅਤੇ ਨਾ ਹੀ ਉਨ੍ਹਾਂ ਵਿਚਕਾਰ ਕੋਈ ਵਿੱਤੀ ਲੈਣ-ਦੇਣ ਹੈ।
ਅੱਲ੍ਹਾ ਦੀ ਕਸਮ, ਉਨ੍ਹਾਂ ਦੇ ਚਿਹਰੇ ਨੂਰ ਹੋਣਗੇ, ਉਹ ਨੂਰ (ਦੇ ਮਿੰਬਰਾਂ) ਤੇ (ਬੈਠੇ) ਹੋਣਗੇ। ਜਦੋਂ ਲੋਕ ਡਰ ਰਹੇ ਹੋਣਗੇ, ਉਨ੍ਹਾਂ ਨੂੰ ਕੋਈ ਡਰ ਨਹੀਂ ਹੋਵੇਗਾ। ਜਦੋਂ ਲੋਕ ਉਦਾਸ ਅਤੇ ਚਿੰਤਤ ਹੋਣਗੇ, ਉਨ੍ਹਾਂ ਨੂੰ ਕੋਈ ਉਦਾਸੀ ਅਤੇ ਚਿੰਤਾ ਨਹੀਂ ਹੋਵੇਗੀ।
ਫਿਰ ਨਬੀ ﷺ ਨੇ ਇਹ ਆਇਤ ਪੜ੍ਹੀ
ਵੇਖੋ, ਬੇਸ਼ੱਕ ਅੱਲ੍ਹਾ ਦੇ ਔਲੀਆ (ਦੋਸਤਾਂ) ਲਈ ਕੋਈ ਡਰ ਨਹੀਂ ਹੈ ਅਤੇ ਨਾ ਹੀ ਉਹ ਉਦਾਸ ਹੋਣਗੇ (ਨਾ ਹੀ ਉਹ ਸੋਗ ਕਰਨਗੇ) (10:62)
(ਅਬੂ ਦਾਊਦ 3527 ਸਹੀ)

ਇਸ ਲਈ ਇਹ ਇੱਕ ਬਹੁਤ ਵੱਡੀ ਬਰਕਤ ਹੈ, ਅਤੇ ਇਹੀ ਹੈ ਜੋ ਦਿਲਾਂ ਨੂੰ ਜੋੜਦਾ ਹੈ, ਜਿਵੇਂ ਕਿ ਮੁਸਲਮਾਨ ਇੱਕ ਦੂਜੇ ਦੇ ਪ੍ਰਤੀ ਦਇਆਵਾਨ ਹਨ, ਇੱਕ ਦੂਜੇ ਦੇ ਪ੍ਰਤੀ ਹਮਦਰਦ ਹਨ, ਇੱਕ ਦੂਜੇ ਦੀ ਮਦਦ ਕਰਦੇ ਹਨ ਅਤੇ ਨੇਕੀ ਅਤੇ ਦੀਨ ਵਿੱਚ ਇੱਕ ਦੂਜੇ ਦਾ ਸਹਿਯੋਗ ਕਰਦੇ ਹਨ। ਅਤੇ ਇਹ ਚੰਗਿਆਈ ਅੱਲ੍ਹਾ ਦੀ ਰੱਸੀ ਨੂੰ ਮਜ਼ਬੂਤੀ ਨਾਲ ਫੜਨ 'ਤੇ ਸਥਾਪਿਤ ਹੁੰਦੀ ਹੈ, ਅਤੇ ਉਹ ਹੈ ਕੁਰਆਨ, ਸੁੰਨਤ ਅਤੇ ਸਹਾਬਾ ਦੇ ਮਾਰਗ ਨੂੰ ਮਜ਼ਬੂਤੀ ਨਾਲ ਫੜੀ ਰੱਖਣਾ। ਇਸ ਬੁਨਿਆਦ ਤੋਂ ਬਿਨਾਂ, ਏਕਤਾ ਅਤੇ ਭਾਈਚਾਰਕ ਸਾਂਝ ਦੀਆਂ ਸਾਰੀਆਂ ਕੋਸ਼ਿਸ਼ਾਂ ਅਸਫ਼ਲ ਹਨ।